# ਜ਼ਫਰਨਾਮਾ

## ਸੁਵੀਨਰ

ਦੀਨਾ--ਕਾਂਗੜ ਸਰਵੇ ਕਾਨਫਰੰਸ

31 ਅਕਤੂਬਰ, 1970

ਭਾਸ਼ਾ ਵਿਭਾਗ, ਪੰਜਾਬ, ਪਟਿਆਲਾ

# ਪੰਜਾਬ
## (ਗੋਬਿੰਦ ਮਾਰਗ ਦਾ ਨਕਸ਼ਾ)

ਭਾਸ਼ਾ ਵਿਭਾਗ, ਪੰਜਾਬ

**ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ**

ਦਾ

ਅਨੰਦਪੁਰ ਸਾਹਿਬ ਤੋਂ ਤਲਵੰਡੀ ਸਾਬੋ (ਦਮਦਮਾ ਸਾਹਿਬ)

ਤਕ ਦਾ ਮਾਰਗ

(ਮੂਲ ਨਕਸ਼ੇ ਦਾ ਇਕ ਤਿਹਾਈ)

# ਇਤਿਹਾਸਕ ਸਫ਼ਰ

(ਅਨੰਦਪੁਰ ਤੋਂ ਤਲਵੰਡੀ)



ਸ. ਪਰਕਾਸ਼ ਸਿੰਘ ਬਾਦਲ,
ਮੁੱਖ ਮੰਤਰੀ, ਪੰਜਾਬ

ਗੁਰੂ ਗੋਬਿੰਦ ਸਿੰਘ ਭਾਰਤ ਦੇ ਮੱਧ ਕਾਲੀਨ ਇਤਿਹਾਸ ਵਿੱਚ ਇਕ ਅਦੁੱਤੀ ਸ਼ਖਸੀਅਤ ਸਨ । ਉਹ ਜਨਮ ਤੋਂ ਹੀ ਇਕ ਇਨਕਲਾਬੀ ਤੇ ਹੀਰੋ ਸਨ। ਉਨ੍ਹਾਂ ਦੇ ਵਡੇਰੇ ਜਾਂ ਤਾਂ ਸ਼ਹੀਦ ਸਨ ਜਾਂ ਫਿਰ ਜ਼ੁਲਮ ਅਤੇ ਅਨਿਆਂ ਵਿਰੁਧ ਅਜਿਤ ਜੋਧੇ ਸਨ । ਉਨ੍ਹਾਂ ਦੇ ਪੜਦਾਦਾ ਗੁਰੂ ਅਰਜਨ ਦੇਵ ਜੀ ਨੂੰ ਬਾਦਸ਼ਾਹ ਜਹਾਂਗੀਰ ਨੇ ਤਸੀਹੇ ਦੇ ਦੇ ਕੇ ਮਾਰਿਆ ਸੀ। ਉਨ੍ਹਾਂ ਦੇ ਦਾਦਾ ਗੁਰੂ ਹਰਗੋਬਿੰਦ ਨੇ ਮੁਗਲਾਂ ਨਾਲ ਟੱਕਰ ਲਈ ਅਤੇ ਸ਼ਾਹੀ ਫੌਜਾਂ ਤੇ ਬਹੁਤ ਵਾਰੀ ਵਿਜੈ ਪ੍ਰਾਪਤ ਕੀਤੀ ਸੀ; ਉਨ੍ਹਾਂ ਦੇ ਪਿਤਾ ਗੁਰੂ ਤੇਗ ਬਹਾਦਰ ਨੌਵੇਂ ਗੁਰੂ ਨੇ ਔਰੰਗਜ਼ੇਬ ਦੇ ਕੱਟੜ ਪੰਥੀ ਰਾਜ ਦਾ ਪਾਜ ਉਘਾੜਨ ਲਈ ਚਾਂਦਨੀ ਚੌਕ, ਦਿੱਲੀ ਵਿਖੇ ਆਪਣਾ ਬਲੀਦਾਨ ਦਿੱਤਾ ਸੀ । ਉਨ੍ਹਾਂ ਨੇ ਖ਼ੁਦ ਮੁਗਲ ਫੌਜਾਂ ਅਤੇ ਉਨਾਂ ਦੇ ਪਿੱਠੂਆਂ ਵਿਰੁਧ ਅਣਗਿਣਤ ਲੜਾਈਆਂ ਲੜੀਆਂ। ਇਸ ਤਰ੍ਹਾਂ ਉਨ੍ਹਾਂ ਨੇ ਦੇਸ਼ ਦੇ ਲੋਕਾਂ ਨੂੰ ਧਰਮ ਦੀ ਰਖਿਆ ਖਾਤਰ ਆਪਣੀਆਂ ਜਾਨਾਂ ਕੁਰਬਾਨ ਕਰਨ ਲਈ ਹਮੇਸ਼ਾਂ ਤਿਆਰ ਰਹਿਣ ਦੀ ਪ੍ਰੇਰਨਾ ਦਿੱਤੀ । ਇਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਦੀਆਂ ਲਗਾਤਾਰ ਪੰਜ ਪੁਸ਼ਤਾਂ ਨਿਤਾਣਿਆਂ ਤੇ ਨਿ-ਆਸਰਿਆਂ ਦੀ ਰਖਿਆ ਲਈ ਜ਼ੁਲਮ ਵਿਰੁਧ ਲੜਦੀਆਂ ਰਹੀਆਂ ਜਿਸ ਦੇ ਸਿਟੇ ਵਜੋਂ ਮੁਗਲ ਹਕੂਮਤ ਦੀਆਂ ਜੜ੍ਹਾਂ ਹਿੱਲ ਗਈਆਂ ।

ਗੁਰੂ ਗੋਬਿੰਦ ਸਿੰਘ ਦਾ ਇਨਕਲਾਬੀ ਜੀਵਨ ਅਜਿਹੀਆਂ ਮਹਾਨ ਘਟਨਾਵਾਂ ਨਾਲ ਭਰਪੂਰ ਹੈ ਜਿਨ੍ਹਾਂ ਨੇ ਭਾਰਤ ਦਾ ਇਤਿਹਾਸ ਬਦਲ ਕੇ ਰੱਖ ਦਿੱਤਾ । ਉਨ੍ਹਾਂ ਦਾ ਅਨੰਦਪੁਰ ਸਾਹਿਬ ਤੋਂ ਬਠਿੰਡਾ ਜ਼ਿਲ੍ਹੇ ਵਿੱਚ ਤਲਵੰਡੀ ਸਾਬੋ (ਦਮਦਮਾ ਸਾਹਿਤ) ਤਕ ਇਤਿਹਾਸਕ ਸਫਰ ਜੋ ਕਿ ਉਨ੍ਹਾਂ ਨੇ 20 ਦਸੰਬਰ, 1705 ਨੂੰ ਅਨੰਦਪੁਰ ਛੱਡਣ ਉਪਰੰਤ ਅਰੰਭ ਕੀਤਾ, ਬਹੁਤ ਹੀ ਪ੍ਰਭਾਵਸ਼ਾਲੀ ਸਿਧ ਹੋਇਆ ਅਤੇ ਇਸ ਇਲਾਕੇ ਨਾਲ ਮਾਲਵੇ ਦੇ ਇਲਾਕੇ ਵਿੱਚ, ਜੋ ਕਿ ਅੱਜ ਕਲ ਅੱਧੇ ਪੰਜਾਬ ਰਾਜ ਦੇ ਬਰਾਬਰ ਹੈ, ਲੋਕਾਂ ਦੇ ਦਿਲਾਂ ਵਿੱਚ ਇਕ ਨਵਾਂ ਉਤਸ਼ਾਹ ਪੈਦਾ ਹੋ ਗਿਆ । ਸਰਹੰਦ ਤੇ ਲਾਹੌਰ ਦੇ ਮੁਗਲ ਗਵਰਨਰਾਂ ਅਤੇ ਪਹਾੜੀ ਰਾਜਿਆਂ ਦੀਆਂ ਭਾਰੀ ਫੌਜਾਂ ਨੇ ਅਨੰਦਪੁਰ ਸ਼ਹਿਰ ਨੂੰ ਕਈ ਮਹੀਨੇ ਘੇਰਾ ਪਾਈ ਰਖਿਆ ਸੀ । ਦੁਸ਼ਮਨ ਨੇ ਪਾਕ ਕੁਰਾਨ ਤੇ ਗਊ ਮਾਤਾ ਦੀ ਸਹੁੰ ਚੁੱਕ ਕੇ ਗੁਰੂ ਜੀ ਨਾਲ ਇਹ ਪੱਕਾ ਇਕਰਾਰ ਕੀਤਾ ਕਿ ਜੇ ਉਹ ਅਤੇ ਉਨ੍ਹਾਂ ਦੇ ਸਾਥੀ ਸਿੰਘ ਅਨੰਦਗੜ੍ਹ ਦੀ ਗੜ੍ਹੀ ਛੱਡ ਕੇ ਚਲੇ ਜਾਣ, ਤਾਂ ਉਨ੍ਹਾਂ ਦਾ ਪਿੱਛਾ ਨਹੀਂ ਕੀਤਾ ਜਾਵੇਗਾ ਅਤੇ ਉਨ੍ਹਾਂ ਨੂੰ ਆਪਣੀ ਇੱਛਾ ਅਨੁਸਾਰ ਜਿੱਧਰ ਵੀ ਉਹ ਜਾਣਾ ਚਾਹੁਣ ਚਲੇ ਜਾਣ ਦੀ ਖੁਲ੍ਹ ਹੋਵੇਗੀ । ਗੁਰੂ ਜੀ ਦੁਸ਼ਮਨ ਦੀ, ਦਗਾਬਾਜ਼ੀ ਨੂੰ ਬੜੀ ਚੰਗੀ ਤਰ੍ਹਾਂ ਜਾਣਦੇ ਸਨ, ਪਰ ਉਨਾਂ ਦੀਆਂ ਫੋਕੀਆਂ ਕਸਮਾਂ ਅਤੇ ਵਾਹਦਿਆਂ ਦਾ ਪਾਜ ਉਘਾੜਨ ਲਈ ਉਹ ਕਿਲਾ ਛੱਡਣ ਲਈ ਰਜ਼ਾਮੰਦ ਹੋ ਗਏ ।

ਗੁਰੂ ਸਾਹਿਬ ਦੇ ਅਨੰਦਪੁਰ ਤੋਂ ਵਿਦਾ ਹੋਣ ਮਗਰੋਂ ਵਾਪਰੀਆਂ ਘਟਨਾਵਾਂ ਸਾਡੇ ਦੇਸ਼ ਦੇ ਇਤਿਹਾਸ ਵਿੱਚ ਬੇਨਜ਼ੀਰ ਅਤੇ ਬੇਮਿਸਾਲ ਹਨ । ਗੁਰੂ ਜੀ ਦੇ ਨਾਲ ਤਕਰੀਬਨ ਪੰਦਰਾਂ ਸੌ ਸਿੰਘ ਸਨ ਜਿਹੜੇ ਅੱਧ-ਭੁੱਖੇ ਅਤੇ ਸਾਜ਼ ਸਮਾਨ ਤੋਂ ਬਿਨਾਂ

ਪਰ ਬੇਖੌਫ ਅਤੇ ਚੜ੍ਹਦੀਆਂ ਕਲਾਂ ਵਿੱਚ ਸਨ । ਨਿਰਮੋਹਗੜ ਅਤੇ ਕੀਰਤਪੁਰ ਵਿੱਚੋਂ ਦੀ ਲੰਘਦੇ ਹੋਏ, ਅਜੇ ਉਹ ਸਰਸਾ ਨਦੀ ਤੇ ਪੁਜੇ ਸਨ ਕਿ ਦੁਸ਼ਮਨ ਨੇ ਆਪਣੀਆਂ ਸਾਰੀਆਂ ਕਸਮਾਂ ਤੋੜ ਕੇ ਗੁਰੂ ਜੀ ਅਤੇ ਉਨ੍ਹਾਂ ਦੇ ਸਿੰਘਾ ਤੇ ਹਮਲਾ ਕਰ ਦਿੱਤਾ। ਗੁਰੂ ਜੀ ਦੇ ਸਿੰਘਾਂ ਨੇ ਬੜੀ ਬਹਾਦਰੀ ਨਾਲ ਇਨ੍ਹਾਂ ਦਾ ਮੁਕਾਬਲਾ ਕੀਤਾ ਅਤੇ ਹੱਸ ਹੱਸ ਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ । ਗੁਰੂ ਜੀ ਦਾ ਪਰਿਵਾਰ ਖਿੰਡ ਪੁੰਡ ਗਿਆ । ਉਨ੍ਹਾਂ ਦੇ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਅਤੇ ਫ਼ਤਿਹ ਸਿੰਘ ਅਤੇ ਉਨਾਂ ਦੀ ਦਾਦੀ ਆਪਣੇ ਰਸੋਈਏ ਦੇ ਨਾਲ ਸਨ, ਜਿਸ ਨੇ ਧੋਖੇ ਨਾਲ ਉਨ੍ਹਾਂ ਨੂੰ ਸਰਹੰਦ ਦੇ ਨਵਾਬ ਦੇ ਹਵਾਲੇ ਕਰ ਦਿੱਤਾ । ਓਧਰ ਗੁਰੂ ਜੀ ਅਤੇ ਉਨ੍ਹਾਂ ਦੇ ਚਾਲ੍ਹੀ ਸਿੰਘ ਦੋ ਵੱਡੇ ਸਾਹਿਬਜ਼ਾਦਿਆਂ ਸਮੇਤ ਕੋਟਲਾ ਨਿਹੰਗਾਂ, ਬਾਹਮਣ ਮਾਜਰਾ ਅਤੇ ਬੂਰ-ਮਾਜਰਾ ਵਿੱਚੋਂ ਦੀ ਗੁਜ਼ਰਦੇ ਹੋਏ ਚਮਕੌਰ ਸਾਹਿਬ ਜਾ ਪੁੱਜੇ ।

21 ਤਾਰੀਖ ਦੀ ਰਾਤ ਨੂੰ ਗੁਰੂ ਸਾਹਿਬ ਅਤੇ ਉਨ੍ਹਾਂ ਦੇ ਸਿੰਘ ਚਮਕੌਰ ਪੁੱਜੇ ਜਿੱਥੇ ਕਿ ਅਗਲੇ ਦਿਨ ਬੜਾ ਸ਼ਾਨਦਾਰ ਯੁੱਧ ਹੋਇਆ। ਕੇਵਲ 40 ਸਿੰਘਾਂ ਦੇ ਛੋਟੇ ਜਿਹੇ ਜੱਥੇ ਨੇ ਸਾਰਾ ਦਿਨ ਮੁਗਲ ਫੌਜ ਨੂੰ ਨੇੜੇ ਨਾ ਢੁਕਣ ਦਿੱਤਾ । ਬਾਬਾ ਅਜੀਤ ਸਿੰਘ ਅਤੇ ਜੁਝਾਰ ਸਿੰਘ ਵੀ ਜੰਗ ਦੇ ਮੈਦਾਨ ਵਿੱਚ ਸ਼ਹੀਦ ਹੋ ਗਏ ਅਤੇ ਖਾਲਸਾ ਦੇ ਕਹਿਣ ਤੇ ਗੁਰੂ ਗੋਬਿੰਦ ਸਿੰਘ ਖਾਲੀ ਹੱਥੀਂ ਅਤੇ ਨੰਗੇ ਪੈਰੀਂ ਹਨੇਰੇ ਦੀ ਓਟ ਵਿੱਚ ਚਮਕੌਰ ਸਾਹਿਬ ਨੂੰ ਛਡ ਕੇ ਚਲੇ ਗਏ । ਜੰਡਸਰ, ਬਹਿਲੋਲਪੁਰ ਤੇ ਪਵਾਤ ਦੇ ਪਿੰਡਾਂ ਦਾ ਦੌਰਾ ਕਰਦੇ ਹੋਏ ਗੁਰੂ ਸਾਹਿਬ ਮਾਛੀਵਾੜੇ ਪੁੱਜੇ ਜਿੱਥੇ ਨਬੀ ਖਾਂ ਅਤੇ ਗਨੀ ਖਾਂ ਦੋ ਸ਼ਰਧਾਲੂ ਪਠਾਣਾਂ ਨੇ ਉਨ੍ਹਾਂ ਦਾ ਸੁਆਗਤ ਕੀਤਾ । ਚਮਕੌਰ ਤੋਂ ਚਲੇ ਤਿੰਨ ਹੋਰ ਸਿੰਘ ਵੀ ਉਸ ਸਮੇਂ ਤਕ ਉਨ੍ਹਾਂ ਨਾਲ ਆ ਮਿਲੇ ਸਨ । ਇਨ੍ਹਾਂ ਨੇ ਗੁਰੂ ਸਾਹਿਬ ਨੂੰ ਉੱਚ ਦਾ ਪੀਰ ਬਣਾ ਕੇ ਚਾਰਪਾਈ ਤੇ ਚੁਕ ਲਿਆ ਅਤੇ ਪਿੰਡ ਲਲ, ਕਟਾਣੀ, ਕਨੇਚ ਵਿੱਚੋਂ ਦੀ ਹੁੰਦੇ ਹੋਏ ਆਲਮਗੀਰ ਪੁੱਜੇ ਜਿੱਥੇ ਕਿ ਉਨ੍ਹਾਂ ਦੇ ਸ਼ਰਧਾਲੂਆਂ ਨੇ ਗੁਰੂ ਸਾਹਿਬ ਦੀ ਸਵਾਰੀ ਲਈ ਇਕ ਘੋੜਾ ਪੇਸ਼ ਕੀਤਾ । ਗੁਰੂ ਜੀ ਪਠਾਣ ਭਰਾਵਾਂ ਨੂੰ ਹੁਕਮਨਾਮਾ ਅਤੇ ਕੁਝ ਨਿੱਜੀ ਵਸਤਾਂ ਦਿੰਦੇ ਹੋਏ ਉਨ੍ਹਾਂ ਪਾਸੋਂ ਵਿਦਾ ਹੋਏ ।

ਆਲਮਗੀਰ ਤੋਂ, ਘੋੜੇ ਤੇ ਸਵਾਰ ਹੋ ਕੇ ਗੁਰੂ ਗੋਬਿਦ ਸਿੰਘ ਪਿੰਡ ਜੋਪਾਂ ਤੇ ਮੋਹੀ ਤੋਂ ਹੁੰਦੇ ਹੋਏ ਰਾਏ ਕੋਟ ਪਹੁੰਚੇ ਜਿੱਥੇ ਕਿ ਰਾਏ ਕੱਲ੍ਹਾ ਨੇ ਉਨਾਂ ਦਾ ਸਵਾਗਤ ਅਤੇ ਆਉ ਭਗਤ ਕੀਤੀ । ਰਾਏਕੋਟ ਵਿਖੇ ਉਨ੍ਹਾਂ ਨੂੰ ਸਰਹੰਦ ਵਿੱਚ ਛੋਟੇ ਸਾਹਿਬ–ਜ਼ਾਦਿਆਂ ਦੇ ਸ਼ਹੀਦ ਹੋਣ ਦੀ ਖਬਰ ਮਿਲੀ । ਇਸ ਸਮੇਂ ਗੁਰੂ ਜੀ ਨੇ ਆਪਣੇ ਤੀਰ ਦੀ ਨੋਕ ਨਾਲ ਇਕ ਛੋਟੀ ਜਿਹੀ ਝਾੜੀ ਨੂੰ ਉਖਾੜਦੇ ਹੋਏ ਇਹ ਪੇਸ਼ੀਨਗੋਈ ਕੀਤੀ ਕਿ ਇਵੇਂ ਹੀ ਜ਼ਾਲਮਾਨਾ ਮੁਗ਼ਲ ਸਲਤਨਤ ਦਾ ਮਲੀਆ ਮੇਟ ਹੋ ਜਾਵੇਗਾ । ਉਥੋਂ ਗੁਰੂ ਸਾਹਿਬ ਹੇਹਰ, ਲਮਾ–ਜਟਪੁਰਾ, ਚਕਰ, ਬਖ਼ਤਪੁਰਾ, ਅਤੇ ਮਧੇਯ ਦਾ ਦੌਰਾ ਕਰਦੇ ਹੋਏ ਦੀਨਾ-ਕਾਂਗੜ ਪਹੁੰਚੇ । ਏਥੇ ਧਾਲੀਵਾਲਾਂ ਅਤੇ ਬਰਾੜਾਂ ਨੇ, ਜਿਨ੍ਹਾਂ ਦੇ ਵਡੇਰਿਆਂ ਨੂੰ ਪਹਿਲਾਂ ਹੀ ਗੁਰੂ ਹਰਗੋਬਿੰਦ ਸਾਹਿਬ ਸਿੱਖੀ ਦੀ ਦਾਤ ਬਖ਼ਸ਼ ਚੁੱਕੇ ਸਨ, ਗੁਰੂ ਸਾਹਿਬ ਦੀ ਬਹੁਤ ਹੀ ਸੇਵਾ ਕੀਤੀ । ਗੁਰੂ ਸਾਹਿਬ–ਦੀਨਾ–ਕਾਂਗੜ ਲੱਗ ਭੱਗ ਦੋ ਮਹੀਨੇ ਟਿਕੇ ਰਹੇ ਅਤੇ ਅਸਲੀ ਲੜਾਈ ਲਈ ਤਿਆਰੀ ਕੀਤੀ । ਇਥੇ ਹੀ ਗੁਰੂ ਜੀ ਨੇ ਪ੍ਰਸਿੱਧ 'ਜ਼ਫ਼ਰਨਾਮਾ' ਲਿਖਿਆ ।

ਇਹ ਪੱਤਰ, ਬਾਦਸ਼ਾਹ ਨੂੰ ਵਿਸ਼ੇਸ਼ ਹਰਕਾਰੇ ਭਾਈ ਦਿਆ ਸਿੰਘ—ਜੋ ਗੁਰੂ ਸਾਹਿਬ ਦੇ ਪੰਜਾਂ ਪਿਆਰਿਆਂ ਵਿੱਚੋਂ ਇਕ ਸਨ, ਰਾਹੀਂ ਭੇਜਿਆ ਗਿਆ । ਦੀਨੇ ਵਿੱਚ ਗੁਰੂ ਸਾਹਿਬ ਇਕ ਗਰੀਬ ਸ਼ਰਧਾਲੂ, ਭਾਈ ਦੇਸਾ, ਜੋ ਤਰਖਾਨ ਸੀ, ਦੇ ਘਰ ਠਹਿਰੇ ਅਤੇ ਉਸ ਜਗ੍ਹਾ ਹੁਣ ਗੁਰਦੁਆਰਾ ਲੋਹਗੜ੍ਹ ਸਾਹਿਬ ਹੈ। ਇਥੋਂ ਚਲ ਕੇ ਗੁਰੂ ਸਾਹਿਬ ਥੋੜੀ ਥੋੜੀ ਦੇਰ ਬੁਰਜਮਾਨਾਂ ਭਦੌੜ, ਪੱਤੋ ਠਹਿਰੇ ਅਤੇ ਫਿਰ ਜਲਾਲ, ਡੋਡ, ਬਾਦਰ, ਬਰਗੜੀ ਬਹਿਬਲ, ਜੈਤੋ, ਕੋਟ ਕਪੂਰਾ, ਢਿਲਵਾਂ ਅਤੇ ਰਮਿਆਨਾ ਦੇ ਰਸਤੇ ਮੁਕਤਸਰ ਚਲੇ ਗਏ । ਇਨ੍ਹਾਂ ਇਲਾਕਿਆਂ ਦੇ ਲੋਕ, ਗੁਰੂ ਸਾਹਿਬ ਦਾ ਪਿੱਛਾ ਕਰਨ ਵਾਲੀ ਸ਼ਾਹੀ ਫੌਜ ਨਾਲ ਫੈਸਲਾ ਕੁਨ ਲੜਾਈ ਕਰਨ ਲਈ ਤਿਆਰ ਬਰ ਤਿਆਰ ਹੋ ਗਏ । ਇਹ ਲੜਾਈ ਖਿਦਰਾਣਾ, ਜਿਸ ਨੂੰ ਅੱਜ ਕਲ ਮੁਕਤਸਰ ਕਿਹਾ ਜਾਂਦਾ ਹੈ, ਵਿਖੇ ਹੋਈ ਅਤੇ ਇਹ ਉਹ ਸਥਾਨ ਹੈ ਜਿੱਥੇ ਮਾਝੇ ਦੇ ਸ਼ਰਧਾਲੂਆਂ ਨੇ ਲੜਦੇ ਹੋਏ ਸ਼ਹੀਦੀਆਂ ਪਾਈਆਂ ਅਤੇ ਅੰਤ ਵਿੱਚ ਮੁਗਲ ਫੌਜਾਂ ਨੂੰ ਸ਼ਿਕਸਤ ਹੋਈ ਅਤੇ ਉਸ ਨੂੰ ਪਿੱਛੇ ਹਟਣਾ ਪਿਆ ।

ਇਥੇ 10 ਦਿਨ ਠਹਿਰਨ ਮਗਰੋਂ ਗੁਰੂ ਸਾਹਿਬ ਰੂਪਾਣਾ, ਭੰਦਰ ਅਤੇ ਥੇੜੀ ਹੁੰਦੇ ਹੋਏ ਦੱਖਣ ਨੂੰ ਗਏ । ਇਸ ਇਲਾਕੇ ਦੀ ਯਾਤਰਾ ਦੇ ਦੌਰਾਨ, ਗੁਰੂ ਸਾਹਿਬ ਸਰਾਇ, ਫੱਤੂ ਅਤੇ ਸੰਮੂ ਦੇ ਪਿੰਡਾਂ ਵਿੱਚ ਗਏ ਅਤੇ ਅੰਤ ਵਿੱਚ ਬਠਿੰਡਾ ਦੇ ਇਲਾਕੇ ਵਿੱਚ ਪ੍ਰਵੇਸ਼

ਕੀਤਾ। ਇਥੋਂ ਤਲਵੰਡੀ ਸਾਬੋ ਪਹੁੰਚੇ, ਜਿਸ ਨੂੰ ਅੱਜ ਕਲ ਦਮਦਮਾ ਸਾਹਿਬ ਕਹਿੰਦੇ ਹਨ, ਰਸਤੇ ਵਿੱਚ ਬੰਬੀਹਾ, ਜਾਂਗੀਰਾਣਾ, ਕੋਟ ਭਾਈ, ਛਤੇਆਣਾ, ਬਾਜਕ, ਜੱਸੀ, ਬਗਵਾਲੀ, ਪੱਕਾ ਪਿੰਡ, ਲੱਖੀ ਜੰਗਲ, ਬਠਿੰਡਾ ਅਤੇ ਭੁੱਚੋ ਆਦਿ ਥਾਵਾਂ ਤੇ ਠਹਿਰੇ । ਇਸ ਇਲਾਕੇ ਦੇ ਮੁੱਖੀਏ ਭਾਈ ਡੱਲੇ ਨੇ ਗੁਰੂ ਸਾਹਿਬ ਦਾ ਨਿੱਘਾ ਸੁਆਗਤ ਕੀਤਾ । ਗੁਰੂ ਸਾਹਿਬ ਇਥੇ ਛੇ ਮਹੀਨੇ ਰਹੇ । ਇਥੇ ਹੀ ਅਨੰਦਪੁਰ ਸਾਹਿਬ ਦੀ ਪੁਰਾਣੀ ਸ਼ਾਨ ਸ਼ੌਕਤ ਨੂੰ ਸੁਰਜੀਤ ਕੀਤਾ ਅਤੇ ਆਦਿ ਗੁਰੂ ਗ੍ਰੰਥ ਸਾਹਿਬ ਦੀ ਦੂਜੀ ਬੀੜ ਤਿਆਰ ਕੀਤੀ ਗਈ । ਪਿੱਛੋਂ ਜਾ ਕੇ ਇਹ ਸਥਾਨ ਦਮਦਮਾ ਸਾਹਿਬ ਕਰਕੇ ਮਸ਼ਹੂਰ ਹੋ ਗਿਆ ਅਤੇ ਸਿਖਾਂ ਦੀ ਕਾਸ਼ੀ ਅਖਵਾਉਣ ਲਗ ਪਿਆ ।

ਇਸ ਤਰ੍ਹਾਂ, ਗੁਰੂ ਸਾਹਿਬ ਦੀ ਇਹ ਵਿਸ਼ੇਸ਼ ਯਾਤਰਾ ਅਨੰਦਪੁਰ ਸਾਹਿਬ ਤੋਂ ਦਮਦਮਾ ਸਾਹਿਬ ਤਕ ਲੱਗ ਭੱਗ 10 ਮਹੀਨਿਆਂ ਵਿੱਚ ਮੁੱਕੀ । ਇਸ ਵਿਸ਼ੇਸ਼ ਯਾਤਰਾ ਦਾ ਪ੍ਰਭਾਵ ਇਹ ਹੋਇਆ ਕਿ ਇਸ ਇਲਾਕੇ ਦੇ ਲੋਕਾਂ ਨੂੰ ਉਤਸ਼ਾਹ ਮਿਲਿਆ ਅਤੇ ਛੇਕੜ ਵਿੱਚ, ਜਿਸ ਤਰ੍ਹਾਂ ਗੁਰੂ ਸਾਹਿਬ ਨੇ ਪੇਸ਼ੀਨ ਗੋਈ ਕੀਤੀ ਸੀ, ਇਨ੍ਹਾਂ ਲੋਕਾਂ ਨੇ ਮੁਗਲ ਰਾਜ ਦੀਆਂ ਜੜ੍ਹਾਂ ਖੋਖਲੀਆਂ ਕਰ ਦਿੱਤੀਆਂ ਅਤੇ ਖਾਲਸਾ ਰਾਜ ਅਰਥਾਤ ਲੋਕਾਂ ਲਈ, ਲੋਕਾਂ ਵਾਸਤੇ, ਲੋਕਾਂ ਦੁਆਰਾ, ਰਾਜ ਦੀ ਨੀਂਹ ਰੱਖੀ ।

ਇਸ ਲਈ ਸੁਤੰਤਰ ਪੰਜਾਬ ਦੇ ਲੋਕਾਂ ਨੂੰ ਚਾਹੀਦਾ ਹੈ ਕਿ ਉਹ ਆਪਣੇ ਮਹਾਨ ਗੁਰੂ ਸਾਹਿਬ ਜਿਨ੍ਹਾਂ ਨੇ ਲੋਕਾਂ ਵਿੱਚ ਸੁਤੰਤਰਤਾ, ਬਰਾਬਰੀ ਅਤੇ ਭਰਾਤਰੀ ਭਾਵ ਦੀ ਦਾਤ ਬਖਸ਼ੀ, ਦੇ ਇਸ ਇਤਿਹਾਸਕ ਦੌਰੇ ਦੀ ਯਾਦ ਨੂੰ ਚਿਰੰਜੀਵ ਰੱਖਣ ਦਾ ਪੁਰਜ਼ੋਰ ਉਪਰਾਲਾ ਕਰਨ ।

# ਪੰਜਾਬ ਦਾ ਸਾਹਿਤਕ ਅਤੇ ਸਭਿਆਚਾਰਕ ਵਿਰਸਾ



ਸ. ਸੁਰਜੀਤ ਸਿੰਘ
ਸਿਖਿਆ ਤੇ ਭਾਸ਼ਾ ਮੰਤਰੀ, ਪੰਜਾਬ

ਭਾਰਤੀ ਭਾਸ਼ਾਵਾਂ ਦੀ ਅਹਿਮੀਅਤ ਇੰਨੀ ਸਪਸ਼ਟ ਹੈ ਕਿ ਇਸ ਉੱਤੇ ਬਹੁਤਾ ਜ਼ੋਰ ਦੇਣ ਦੀ ਲੋੜ ਪਰਤੀਤ ਨਹੀਂ ਹੁੰਦੀ। ਭਾਰਤ ਇਕ ਬਹੁ-ਭਾਸ਼ਾਈ ਦੇਸ਼ ਹੈ। ਜਨਤਾ ਦੇ ਇਕ ਵੱਡੇ ਹਿੱਸੇ ਦੇ ਦਿਲ ਵਿੱਚ ਡਰ ਹੈ ਕਿ ਭਾਸ਼ਾਵਾਂ ਦੀ ਬਹੁਲਤਾ ਦੇਸ਼ ਦੀ ਏਕਤਾ ਅਤੇ ਅਖੰਡਤਾ ਦੇ ਰਾਹ ਵਿੱਚ ਇਕ ਭਾਰੀ ਰੁਕਾਵਟ ਹੈ। ਭਾਰਤ ਦੇ ਭਾਸ਼ਾਈ ਸਰਵੇਖਣ ਅਨੁਸਾਰ ਦੇਸ਼ ਭਰ ਵਿੱਚ 117 ਭਾਸ਼ਾਵਾਂ ਅਤੇ 544 ਉਪ-ਭਾਸ਼ਾਵਾਂ ਹਨ।

ਦੂਰ ਦ੍ਰਿਸ਼ਟੀ ਤੋਂ ਕੰਮ ਲੈਣ ਵਾਲੇ ਜਾਣਦੇ ਹਨ ਕਿ ਜਦੋਂ ਕਿਸੇ ਭਾਸ਼ਾਈ-ਖੇਤਰ ਵਿੱਚ ਰਾਜ ਪ੍ਰਬੰਧ, ਸਿਖਿਆ ਅਤੇ ਅਦਾਲਤਾਂ ਵਿੱਚ ਪ੍ਰਾਦੇਸ਼ਕ ਭਾਸ਼ਾ ਨੂੰ ਯੋਗ ਥਾਂ ਮਿਲ ਜਾਵੇ ਤਾਂ ਲੋਕਾਂ ਵਿੱਚ ਏਕਤਾ ਦੀ ਭਾਵਨਾ ਬੜੀ ਤੇਜ਼ੀ ਨਾਲ ਵਧਦੀ ਹੈ। ਬਦੇਸ਼ੀ ਭਾਸ਼ਾ ਰਾਹੀਂ ਰਾਜ ਪ੍ਰਬੰਧ ਦਾ ਕੰਮ ਚਲਾਉਣਾ ਸਰਕਾਰ ਲਈ ਵੀ ਕੋਈ ਮਾਣ ਵਾਲੀ ਗੱਲ ਨਹੀਂ। ਇਸੇ ਤਰਾਂ ਆਮ ਲੋਕਾਂ ਨੂੰ ਤਾਲੀਮ ਦੇਣ ਲਈ ਹੀ ਨਹੀਂ ਸਗੋਂ ਸਾਹਿਤਕ ਖੋਜ ਦੀਆਂ ਨਵੀਆਂ ਸਿਖਰਾਂ ਛੂਹਣ ਲਈ ਵੀ ਮਾਤ-ਭਾਸ਼ਾ ਰਾਹੀਂ ਸਿਖਿਆ ਦੇਣਾ ਬੜਾ ਜ਼ਰੂਰੀ ਹੈ।

ਲਗ ਭਗ ਇਕ ਹਜ਼ਾਰ ਸਾਲ ਪੰਜਾਬੀਆਂ ਨੇ ਆਪਣੀ ਮਾਤ-ਭਾਸ਼ਾ ਵਲੋਂ ਅਣਗਹਿਲੀ ਵਿਖਾਈ ਹੈ ਅਤੇ 1967 ਤਕ ਇਸ ਨੂੰ ਰਾਜ-ਪ੍ਰਬੰਧ, ਸਿਖਿਆ ਤੇ ਅਦਾਲਤਾਂ ਦੇ ਖੇਤਰ ਵਿੱਚ ਮੁਨਾਸਿਬ ਥਾਂ ਨਹੀਂ ਮਿਲ ਸਕੀ। ਬਹਾਦਰ ਪੰਜਾਬੀਆਂ ਦੀ ਜ਼ਬਰਦਸਤ ਜਦੋ ਜਹਿਦ ਅਤੇ ਅਨੇਕਾਂ ਕੁਰਬਾਨੀਆਂ ਦਾ ਸਦਕਾ ਆਖਿਰ ਉਨ੍ਹਾਂ ਦੀ ਮਾਂ-ਬੋਲੀ ਪੰਜਾਬੀ ਨੂੰ ਉਸ ਦੀ ਉਚਿਤ ਥਾਂ ਪ੍ਰਾਪਤ ਹੋਈ ਹੈ।

ਪੰਜਾਬੀ ਭਾਸ਼ਾ ਦੀ ਵਡਿਆਈ ਇਸ ਵਿੱਚ ਹੈ ਕਿ ਭਾਵੇ ਯੂਨਾਨੀਆਂ, ਸਿਥੀਅਨਾਂ, ਹੂਨਾਂ, ਅਰਬਾਂ, ਪਠਾਣਾਂ, ਮੁਗਲਾਂ ਅਤੇ ਅੰਗਰੇਜ਼ਾਂ ਨੇ ਇਸ ਦੀ ਲਾਟ ਨੂੰ ਬੁਝਾਉਣ ਦੇ ਸਿਰਤੋੜ ਯਤਨ ਕੀਤੇ ਪਰ ਇਹ ਹਾਲੀਂ ਤਕ ਵੀ ਆਪਣੀ ਪ੍ਰਤਿਭਾ ਨੂੰ ਆਪਣੇ ਅੰਦਰ ਸਮੋਈ ਬੈਠੀ ਹੈ। ਡਾ. ਕਾਦਰੀ ਦੀ "ਹਿੰਦੁਸਤਾਨੀ ਧੁਨੀ-ਵਿਗਿਆਨ" ਸਬੰਧੀ ਖੋਜ ਨੇ ਇਹ ਸਿੱਧ ਕਰ ਦਿੱਤਾ ਹੈ ਕਿ ਇੰਡੋ-ਆਰੀਅਨ ਕਾਲ ਦੇ ਆਰੰਭ ਵਿੱਚ ਪੰਜਾਬ ਅਤੇ ਦਿੱਲੀ ਦੀ ਭਾਸ਼ਾ ਲੱਗ ਭੱਗ ਇਕੋ ਜਿਹੀ ਸੀ।

ਪੰਜਾਬ ਨੂੰ ਆਮ ਕਰਕੇ ਪੰਜਾਂ ਦਰਿਆਵਾਂ ਦੀ ਧਰਤੀ ਅਤੇ ਸਭਿਅਤਾ ਦਾ ਪੰਘੂੜਾ ਜਾਣਿਆ ਜਾਂਦਾ ਹੈ। ਇਸ ਨੇ ਸਿੰਧ ਵਾਦੀ ਸਭਿਅਤਾ ਨੂੰ ਵਧਦੇ ਫੁਲਦੇ ਅਤੇ ਅੰਤ ਵਿੱਚ ਢਹਿੰਦੀਆਂ ਕਲਾਂ ਵਿੱਚ ਜਾਂਦਿਆਂ ਅਤੇ ਆਪਣੀ ਥਾਂ ਅਰਿਆਈ ਵਿਚਾਰਧਾਰਾ ਤੇ ਰਹਿਣ ਸਹਿਣ ਨੂੰ ਦੇਂਦਿਆਂ ਵੇਖਿਆ ਹੈ। ਅਸਲ ਵਿੱਚ ਪੰਜਾਬ ਆਰੀਆ ਲੋਕਾਂ ਦੀ ਪਵਿੱਤਰ ਭੂਮੀ ਅਤੇ ਉਨ੍ਹਾਂ ਦੇ ਇਤਿਹਾਸ, ਸਾਹਿਤ ਅਤੇ ਭਾਸ਼ਾ ਦਾ ਸੋਮਾ ਹੈ। ਇਹ ਭੂ-ਖੰਡ ਦੀ ਭਾਸ਼ਾ, ਸਾਹਿਤ, ਸਭਿਆਚਾਰ ਦਾ ਵਿਕਾਸ, ਰਿਸ਼ੀਆਂ, ਮੁਨੀਆਂ, ਸੂਫੀਆਂ, ਸੰਤਾਂ ਅਤੇ ਗੁਰੂਆਂ ਦੀ ਧਰਤੀ ਜਿਸ ਦੇ ਸਿਰ ਉੱਤੇ ਹਿਮਾਲਾ ਦੀਆਂ ਚੋਟੀਆਂ ਅਤੇ ਪੈਰਾਂ ਵਿੱਚ ਕਲੋਲਾਂ ਕਰਦੇ ਸਾਗਰ ਦੀਆਂ ਛਲਾਂ ਹਨ—ਦੇ ਸਮੁੱਚੇ ਵਿਕਾਸ ਲਈ ਨਿਹਾਇਤ ਕਾਰਗਰ ਸਾਬਤ ਹੋਵੇਗੀ।

ਪੰਜਾਬ ਦੇ ਸਾਹਿਤਕ ਵਿਰਸੇ ਦੀ ਬੁਨਿਆਦ ਭਿੰਨ ਭਿੰਨ ਧਰਮਾਂ ਅਤੇ ਮਤਾਂ ਮਤਾਤਰਾਂ ਉੱਤੇ ਰਖੀ ਗਈ ਹੈ । ਪੰਜਾਬ ਦੀ ਭਾਸ਼ਾ ਵਿੱਚ ਸੰਸਕ੍ਰਿਤ, ਪ੍ਰਾਕ੍ਰਿਤ, ਅਪਭ੍ਰੰਸ਼, ਅਰਬੀ, ਫ਼ਾਰਸੀ, ਤੁਰਕੀ, ਫ਼ਰਾਂਸੀਸੀ, ਪੁਰਤਗੇਜ਼ੀ, ਅੰਗਰੇਜ਼ੀ, ਅਤੇ ਰੂਸੀ ਦੇ ਲੱਛਣ ਵੇਖੇ ਜਾ ਸਕਦੇ ਹਨ । ਪੰਜਾਬੀ ਸਾਹਿਤ ਵਿੱਚ ਰਾਜਪੂਤਾਂ ਦੀਆਂ ਕਹਾਣੀਆਂ, ਬੋਧ ਜਾਤਕਾਂ, ਅਰਬੀ ਫਾਰਸੀ ਦੀ ਰਜ਼ਮ ਤੋਂ ਇਲਾਵਾ ਪੁਰਾਣਕ ਗਥਾਵਾਂ ਦੀ ਝਲਕ ਮਿਲ ਸਕਦੀ ਹੈ ।

ਪੰਜਾਬੀ ਭਾਸ਼ਾ, ਇਥੋਂ ਦੀ ਧਰਤੀ ਵਾਂਗ, ਭਿੰਨ ਭਿੰਨ ਵਿਚਾਰ ਧਾਰਾਵਾਂ ਅਤੇ ਮਤਾਂ– ਮਤਾਤਰਾਂ ਦਾ ਸਾਂਝਾ ਗੁਲਦਸਤਾ ਹੈ । ਇਹ ਸ਼ੱਕ ਵਾਲੀ ਗੱਲ ਨਹੀਂ ਕਿ ਪੰਜਾਬੀ ਦੇਸ਼ ਦੇ ਇਸ ਹਿੱਸੇ ਦੇ ਲੋਕਾਂ ਦੀ ਸਾਂਝੀ ਬੋਲੀ ਹੈ । ਇਸ ਵਿਚ ਨਾਥਾਂ ਜੋਗੀਆਂ, ਸੰਤਾਂ ਅਤੇ ਗੁਰੂਆਂ ਨੇ ਬਾਣੀ ਰਚੀ, ਸੂਫੀਆਂ ਨੇ ਕਲਾਮ ਕਹੇ ਅਤੇ ਸੂਰਬੀਰਾਂ ਦੀਆਂ ਵਾਰਾਂ ਰਚੀਆਂ ਗਈਆਂ । ਇਸ ਦੇ ਨਾਲ ਹੀ ਇਹ ਵਪਾਰੀਆਂ, ਵਣਜਾਰਿਆਂ, ਕਾਰੀਗਰਾਂ ਅਤੇ ਦਸਤਕਾਰਾਂ ਦੀ ਵੀ ਬੋਲੀ ਹੈ । ਇਸ ਤਰ੍ਹਾਂ ਭਾਰਤੀ ਭਾਸ਼ਾਵਾਂ ਵਿੱਚੋਂ ਸਭ ਤੋਂ ਪੁਰਾਣੀ ਭਾਸ਼ਾ ਹੈ ਜਿਸ ਦੀ ਵਰਤੋਂ ਜਨਤਾ ਅਤੇ ਪੜ੍ਹੇ ਲਿਖੇ ਤਬਕੇ ਨੇ ਇਕਸਾਰ ਕੀਤੀ ਹੈ ।

ਭਾਸ਼ਾ ਵਿਭਾਗ ਰਾਜ ਦੀ ਇਕ ਪ੍ਰਮੁੱਖ ਸਾਹਿਤਕ ਸੰਸਥਾ ਹੈ । ਇਸ ਨੇ ਰਾਜ ਦੇ ਤਿੰਨੇ ਹਿੱਸਿਆਂ ਜਿਨ੍ਹਾਂ ਨੂੰ ਭੂਗੋਲਕ ਸ਼ਬਦਾਵਲੀ ਵਿੱਚ ਮਾਝਾ, ਦੁਆਬਾ ਅਤੇ ਮਾਲਵਾ ਕਰਕੇ ਜਾਣਿਆ ਜਾਂਦਾ ਹੈ—ਦੇ ਸਭਿਆਚਾਰਕ ਸਰਵੇ ਦਾ ਕੰਮ ਅਰੰਭਿਆ ਹੈ । ਮਾਝੇ ਵਿੱਚ ਡੇਰਾ ਬਾਬਾ ਨਾਨਕ, ਦੁਆਬੇ ਵਿੱਚ ਸੁਲਤਾਨਪੁਰ ਲੋਧੀ, ਮਾਲਵੇ ਵਿੱਚ ਦੀਨਾ ਕਾਂਗੜ ਦੇ ਸਭਿਆਚਾਰਕ ਸਰਵੇ ਸਫ਼ਲਤਾ ਸਹਿਤ ਮੁਕੰਮਲ ਕੀਤੇ ਜਾ ਚੁੱਕੇ ਹਨ । ਦੀਨਾ ਕਾਂਗੜ, ਜਿੱਥੇ ਬੈਠ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਦਿੱਲੀ ਦੇ ਸ਼ਹਿਨਸ਼ਾਹ ਔਰੰਗਜ਼ੇਬ ਨੂੰ 'ਜ਼ਫ਼ਰਨਾਮਾ' ਅਰਥਾਤ 'ਜਿੱਤ ਦੀ ਚਿਠੀ' ਲਿਖੀ ਅਤੇ ਉਸ ਦੇ ਜ਼ਬਰ ਜ਼ੁਲਮ ਤੇ ਅਨਿਆਂ ਲਈ ਉਸ ਨੂੰ ਤਾੜਨਾ ਕੀਤੀ, ਗੁਰੂ ਸਾਹਿਬ ਦੇ ਆਤਮ ਵਿਸ਼ਵਾਸ਼ ਸੂਰਬੀਰਤਾ, ਸੱਚ ਵਿੱਚ ਦ੍ਰਿੜ੍ਹ ਵਿਸ਼ਵਾਸ਼ ਦੀ ਸਾਖੀ ਭਰਦੀ ਹੈ ਅਤੇ ਧਰਮ ਦੇ ਆਧਾਰ ਉੱਤੇ ਰਾਜ ਕਾਇਮ ਕਰਨ ਲਈ ਇਲਾਕੇ ਦੇ ਲੋਕਾਂ ਦਾ ਦ੍ਰਿੜ੍ਹ ਇਰਾਦਾ ਪਰਗਟ ਕਰਦੀ ਹੈ ।

ਪੰਜਾਬ ਸਰਕਾਰ ਦਾ ਇਹ ਪ੍ਰਜੈਕਟ, ਵਿਦਵਾਨਾਂ, ਸਮਾਜ ਵਿਗਿਆਨੀਆਂ ਅਤੇ ਭਾਸ਼ਾ ਵਿਗਿਆਨ ਦੇ ਵਿਦਿਆਰਥੀਆਂ ਲਈ ਵਿਸ਼ੇਸ਼ ਦਿਲਚਸਪੀ ਦੀ ਵਸਤ ਹੈ । ਪੰਜਾਬ ਦੇ 12,000 ਪਿੰਡਾਂ ਦੀ ਸਰਵੇ, ਵਿੱਚ ਭਾਸ਼ਾ ਅਤੇ ਬੋਲੀ ਦੇ ਰੂਪਾਂ ਦੇ ਬਣਤਰੀ ਲੱਛਣਾਂ ਦਾ ਅੰਗ ਨਿਖੇੜ ਕਰਨ ਦਾ ਉਪਰਾਲਾ ਕਰਨ ਤੋਂ ਇਲਾਵਾ, ਰਾਜ ਦੇ ਸਭਿਆਚਾਰਕ ਵਿਰਸੇ ਨਾਲ ਸਬੰਧਤ ਪੇਂਡੂ ਜੀਵਨ ਤੇ ਕਈ ਹੋਰ ਪੱਖਾਂ ਵਲ ਵੀ ਯੋਗ ਧਿਆਨ ਦਿੱਤਾ ਜਾਵੇਗਾ।

ਭਾਸ਼ਾ ਵਿਭਾਗ ਨੇ 28 ਖ਼ਾਨਿਆ ਵਾਲਾ ਇਕ ਪਰਫਾਰਮਾ ਤਿਆਰ ਕੀਤਾ ਹੈ । ਇਸ ਵਿੱਚ ਹਰੇਕ ਪਿੰਡ ਦਾ ਭਾਸ਼ਾਈ ਡੇਟਾ, ਲੋਕ ਗੀਤ, ਲੋਕ ਕਹਾਣੀਆ, ਅਖਾਉਤਾਂ, ਮੁਹਾਵਰੇ, ਆਦਿ ਇਕੱਤਰ ਕੀਤੇ ਜਾਣਗੇ । ਇਸ ਨਾਲ ਪੰਜਾਬ ਦੇ ਸਾਹਿਤਕ ਅਤੇ ਸਭਿਅਚਾਰਕ ਵਿਰਸੇ ਦਾ ਮੂੰਹ ਮੱਥਾ ਹੋਰ ਉਜਾਗਰ ਹੋ ਕੇ ਸਾਹਮਣੇ ਆਵੇਗਾ।

# ਪੁਸਤਕਾਂ ਪ੍ਰਕਾਸ਼ਨ—ਉੱਨਤੀ ਦਾ ਚਿੰਨ੍ਹ



ਸ. ਕੁਲਵੰਤ ਸਿੰਘ, ਆਈ. ਏ. ਐਸ.,
ਸਕੱਤਰ, ਸਿਖਿਆ ਤੇ ਭਾਸ਼ਾ ਵਿਭਾਗ, ਪੰਜਾਬ

ਪੁਸਤਕਾਂ ਉੱਨਤੀ ਦਾ ਚਿੰਨ੍ਹ ਹੁੰਦੀਆਂ ਹਨ ਅਤੇ ਉਨ੍ਹਾਂ ਦਾ ਸਾਲਾਨਾ ਪ੍ਰਵਾਹ ਅਤਿਅੰਤ ਮਹਤਵਪੂਰਨ ਹੁੰਦਾ ਹੈ ਕਿਉਂਕਿ ਇਸ ਤੋਂ ਸੁਸਾਇਟੀ ਦੀ ਮਾਨਸਿਕ ਪੱਧਰ ਦਾ ਪਤਾ ਲਗਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਵਿੱਚ ਸਾਹਿਤਕ ਲਹਿਰ ਚਲਾਈ ਸੀ। ਵਿਦਵਾਨਾਂ ਦੀ ਇਕ ਚੋਣਵੀਂ ਮੰਡਲੀ ਉਨਾਂ ਦੁਆਲੇ ਜੁੜ ਗਈ ਸੀ। ਗੁਰੂ ਸਾਹਿਬ ਦੀ ਚੁੰਬਕ ਸ਼ਖਸੀਅਤ ਨੇ ਫ਼ਾਰਸੀ ਦੇ ਉਘੇ ਕਵੀ ਤੇ ਵਿਦਵਾਨ ਭਾਈ ਨੰਦ ਲਾਲ ਅਤੇ ਬ੍ਰਜ ਦੇ ਇਕ ਮਹਾਨ ਸਾਹਿਤਕਾਰ ਸੈਨਾਪਤੀ ਨੂੰ ਆਕਰਸ਼ਿਤ ਕੀਤਾ ਸੀ। ਗੁਰੂ ਸਾਹਿਬ ਆਪ ਇਕ ਮਹਾਨ ਲੇਖਕ ਅਤੇ ਵਰੋਸਾਏ ਹੋਏ ਕਵੀ ਸਨ। ਉਨ੍ਹਾਂ ਦੀ ਅਗਵਾਈ ਵਿੱਚ ਇਕ ਵਿਸ਼ਾਲ ਗ੍ਰੰਥ 'ਵਿਦਿਆ ਸਾਗਰ' ਦੀ ਰਚਨਾ ਕੀਤੀ ਗਈ ਸੀ ਜਿਸ ਦਾ ਵਜ਼ਨ ਨੌ ਮਣ ਸੀ। ਗੁਰੂ ਸਾਹਿਬ ਨੇ ਆਪਣੀ ਕਲਮ ਨਾਲ ਪ੍ਰਸਿੱਧ 'ਜ਼ਫ਼ਰਨਾਮਾ' ਫ਼ਾਰਸੀ ਕਵਿਤਾ ਵਿੱਚ ਲਿਖਿਆ ਸੀ ਜੋ ਔਰੰਗਜ਼ੇਬ ਨੂੰ ਵਿਜੈ-ਪੱਤਰ ਵਜੋਂ ਸੰਬੋਧਨ ਕੀਤਾ ਗਿਆ ਸੀ।

ਪੁਸਤਕ ਪ੍ਰਕਾਸ਼ਨ ਦੇ ਖਾਸ ਤੌਰ ਤੇ ਆਪਣੀ ਪ੍ਰਦੇਸ਼ਕ ਭਾਸ਼ਾ ਵਿੱਚ ਪੁਸਤਕਾਂ ਪ੍ਰਕਾਸ਼ਿਤ ਕਰਨ ਦੇ ਖੇਤਰ ਵਿੱਚ ਸਾਨੂੰ ਗੁਰੂ ਸਾਹਿਬ ਵਲੋਂ ਦਿੱਤੀ ਇਸ ਅਗਵਾਈ ਵਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ। ਕਿਉਂਕਿ ਸਾਡੇ ਰਾਜ ਨੇ ਮਾਤ ਬੋਲੀ ਨੂੰ ਪ੍ਰਸ਼ਾਸਨ, ਸਿਖਿਆ ਅਤੇ ਨਿਆਂ ਪਾਲਕਾਂ ਦਾ ਮਾਧਿਅਮ ਬਨਾਉਣ ਦਾ ਦਲੇਰੀ ਭਰਿਆ ਫੈਸਲਾ ਕੀਤਾ ਹੈ। ਇਸ ਨਾਲ ਸਾਡੇ ਪ੍ਰਦੇਸ਼ ਦੇ ਵਿਦਵਾਨਾਂ ਅਤੇ ਲੇਖਕਾਂ ਉੱਤੇ ਪੰਜਾਬੀ ਵਿੱਚ ਪੁਸਤਕਾਂ ਦਾ ਪ੍ਰਵਾਹ ਤਿਖੇਰਾ ਕਰਨ ਦੀ ਵਡੇਰੀ ਜ਼ਿੰਮੇਵਾਰੀ ਆ ਪਈ ਹੈ ਕਿਉਂਕਿ ਕਿਤੇ ਐਸਾ ਨਾ ਹੋਵੇ ਕਿ ਉਹ ਦੂਜੇ ਲੋਕਾਂ ਨਾਲੋਂ, ਜਿਨ੍ਹਾਂ ਨੇ ਕਿਸੇ ਵਿਸ਼ਵ ਬੋਲੀ ਨੂੰ ਆਮ ਪ੍ਰਗਟਾ ਜਾਂ ਕੰਮ ਕਾਜ ਦਾ ਮਾਧਿਅਮ ਬਣਾਇਆ ਹੈ, ਪਿਛੇ ਰਹਿ ਜਾਣ।

ਅਸਲ ਵਿੱਚ ਹਰੇਕ ਪੜ੍ਹੇ ਲਿਖੇ ਵਿਅਕਤੀ ਨੂੰ ਆਪਣੀ ਰੁਚੀ, ਸ਼ੁਗਲ ਅਤੇ ਸ਼ੌਕ ਦੇ ਮੁਤਾਬਕ ਲੋੜੀਂਦੀਆਂ ਕਿਤਾਬਾਂ ਮਿਲਣੀਆਂ ਚਾਹੀਦੀਆਂ ਹਨ। ਜਿਹੜੇ ਲੋਕ ਸੰਚਾਰ ਦੇ ਹੋਰ ਸਾਧਨਾਂ ਜਿਵੇਂ ਸਿਨੇਮਾਂ, ਰੇਡੀਓ ਜਾਂ ਟੈਲੀਵਿਜ਼ਨ ਆਦਿ ਦੀ ਵਰਤੋਂ ਕਰਦੇ ਹਨ ਉਨ੍ਹਾਂ ਦੀ ਗਿਆਨ ਦੀ ਭੁੱਖ ਨੂੰ ਤ੍ਰਿਪਤ ਕਰਨ ਲਈ ਵੀ ਢੁਕਵੇਂ ਸਾਹਿਤ ਦੀ ਲੋੜ ਹੁੰਦੀ ਹੈ। ਇਸ ਲਈ ਇਹ ਜ਼ਰੂਰੀ ਹੈ ਕਿ ਜੀਵਨ ਦੇ ਵੱਖ ਵੱਖ ਖੇਤਰਾਂ ਨਾਲ ਸਬੰਧ ਰਖਣ ਵਾਲਾ ਸੂਚਨਾ ਸਾਹਿਤ ਕਾਫ਼ੀ ਮਿਕਦਾਰ ਵਿੱਚ ਪੰਜਾਬੀਆਂ ਨੂੰ ਦਿੱਤਾ ਜਾਵੇ।

ਸਾਡੀ ਲੋੜ ਪੁਸਤਕ-ਪ੍ਰਕਾਸ਼ਨ ਦੇ ਇਕ ਵਿਉਂਤ ਬਧ ਪ੍ਰਾਜੈਕਟ ਦੀ ਹੈ ਤਾਂ ਜੋ ਅਸੀਂ ਦੁਨੀਆਂ ਭਰ ਵਿੱਚ ਹੋ ਰਹੀ ਤੇਜ਼ ਉੱਨਤੀ ਨਾਲ ਕਦਮ ਮੇਚ ਕੇ ਤੁਰ ਸਕੀਏ। ਇਕ ਉਠ ਰਹੀ ਭਾਸ਼ਾ ਨੂੰ ਸਭ ਨਾਲੋਂ ਜ਼ਿਆਦਾ ਲੋੜ ਹਵਾਲਾ-ਪੁਸਤਕਾਂ ਜਿਵੇਂ ਸ਼ਬਦ ਕੋਸ਼ਾਂ, ਵਿਸ਼ਵ ਕੋਸ਼ਾਂ, ਗਿਆਨ ਵਿਗਿਆਨ ਦੀਆਂ ਪੁਸਤਕਾਂ ਅਤੇ ਵਿਸ਼ਾ ਕੋਸ਼ਾਂ ਦੀ ਹੁੰਦੀ ਹੈ।

ਭਾਸ਼ਾ ਵਿਭਾਗ ਦਾ ਪ੍ਰਕਾਸ਼ਨ ਪ੍ਰੋਗਰਾਮ ਪੰਜਾਬੀ ਬੋਲਦੇ ਲੋਕਾਂ ਦੀਆਂ ਲੋੜਾਂ ਅਨੁਸਾਰ ਵਿਉਂਤਿਆ ਗਿਆ ਹੈ । ਇਸ ਦਾ ਮੁਢ ਪੰਜਾਬੀ ਭਾਸ਼ਾ ਦੇ ਇਕ ਵਿਸ਼ਾਲ ਕੋਸ਼, ਜਿਸ ਦੀਆਂ ਪੰਜ ਜਿਲਦਾਂ ਹਨ, ਦੋ ਭਾਸ਼ੀ ਸ਼ਬਦਾਵਲੀਆਂ ਅਤੇ ਗਿਆਨ ਵਿਗਿਆਨ ਦੇ ਵੱਖ ਵੱਖ ਮਜ਼ਮੂਨਾਂ ਨਾਲ ਸਬੰਧਤ ਨਵੀਨਤਮ ਜਾਣਕਾਰੀ ਦੇਣ ਵਾਲੇ ਇਕ ਮਹਾਨ ਵਿਸ਼ਵ ਕੋਸ਼ ਨਾਲ ਬੰਨ੍ਹਿਆ ਗਿਆ ਹੈ । ਵਖ ਵਖ ਵਿਸ਼ਿਆਂ ਨਾਲ ਸਬੰਧਤ ਹੁਣ ਤਕ ਛਪੀਆਂ ਪੁਸਤਕਾਂ ਦੀ ਸੂਚੀ ਦੇਣ ਦਾ ਵੀ ਨਿਮਾਣਾ ਜਿਹਾ ਉਦਮ ਕੀਤਾ ਗਿਆ ਹੈ । ਇਸ ਦੇ ਨਾਲ ਹੀ ਪੰਜਾਬ ਅਤੇ ਇਸ ਤੋਂ ਬਾਹਰ ਪਈਆਂ ਹੱਥ ਲਿਖਤਾਂ ਦੀਆਂ ਸੂਚੀਆਂ ਵੀ ਪ੍ਰਕਾਸ਼ਿਤ ਕੀਤੀਆਂ ਗਈਆਂ ਹਨ ।

ਪਾਠ-ਪੁਸਤਕਾਂ ਅਤੇ ਸਹਾਇਕ-ਪੁਸਤਕਾਂ ਨੂੰ ਛਡਕੇ 1969–70 ਵਿੱਚ ਛਪੀਆਂ ਕੁਲ ਪੰਜਾਬੀ ਪੁਸਤਕਾਂ ਦੀ ਗਿਣਤੀ ਲਗ ਭਗ 284 ਹੈ । ਇਨ੍ਹਾਂ ਵਿੱਚੋਂ ਇਕਲੇ ਭਾਸ਼ਾ ਵਿਭਾਗ ਨੇ 180 ਪੁਸਤਕਾਂ ਪ੍ਰਕਾਸ਼ਿਤ ਕੀਤੀਆਂ ਹਨ ਜਿਸ ਦਾ ਭਾਵ ਹੈ ਹਰ ਤੀਜੇ ਦਿਨ ਇਕ ਪੁਸਤਕ ਦਿੱਤੀ ਗਈ ਹੈ । ਇਸ ਤਰ੍ਹਾਂ ਸਾਲ ਵਿੱਚ ਛਪੀਆਂ ਕੁਲ ਪੁਸਤਕਾਂ ਦਾ ਅੱਧ ਵਿਭਾਗ ਵਲੋਂ ਪ੍ਰਕਾਸ਼ਿਤ ਹੋਇਆ ਹੈ । ਇਸ ਗੱਲ ਦਾ ਵਿਸ਼ੇਸ਼ ਧਿਆਨ ਰਖਿਆ ਗਿਆ ਹੈ ਕਿ ਕੀਮਤਾਂ ਘਟ ਤੋਂ ਘਟ ਰਖੀਆਂ ਜਾਣ ਤਾਂ ਜੋ ਪਾਠਕਾਂ ਦੇ ਵਡੇਰੇ ਘੇਰੇ ਤਕ ਇਨ੍ਹਾਂ ਪੁਸਤਕਾਂ ਦੀ ਪਹੁੰਚ ਹੋ ਸਕੇ ।

ਰਾਜ ਦੇ ਪ੍ਰਸਿੱਧ ਇਤਿਹਾਸਕ ਸਥਾਨਾਂ ਦੇ ਭਾਸ਼ਾਈ ਤੇ ਸਭਿਆਚਾਰਕ ਸਰਵੇਖਣ ਦੀਆਂ ਪੁਸਤਕਾਂ ਦੀ ਲੜੀ ਚਾਲੂ ਕੀਤੀ ਗਈ ਹੈ । ਇਨ੍ਹਾਂ ਵਿੱਚ ਸਰਵੇ ਕੀਤੇ ਸਥਾਨ ਸਬੰਧੀ ਸਮੁੱਚੀ ਜਾਣਕਾਰੀ ਜਿਵੇਂ ਉਸ ਦਾ ਭੂਗੋਲਕ ਆਲਾ ਦੁਆਲਾ, ਉਥੋਂ ਦੀ ਜ਼ਮੀਨ ਅਤੇ ਫ਼ਸਲਾਂ, ਲੋਕਾਂ ਦਾ ਸਭਿਆਚਾਰਕ ਵਿਰਸਾ, ਰਸਮ ਰਿਵਾਜ, ਲੋਕ–ਸਾਹਿਤ, ਉਥੋਂ ਦੀਆਂ ਦਸਤਕਾਰੀਆਂ ਤੇ ਹੁਨਰ ਅਤੇ ਉਪ ਭਾਖਾਈ ਵਿਸ਼ੇਸ਼ਤਾਵਾਂ ਦਸੀਆਂ ਜਾਂਦੀਆਂ ਹਨ । ਇਹ ਸਰਵੇ ਪੁਸਤਕਾਂ ਰਾਜ ਦੇ ਸ਼ਹਿਰੀ ਅਤੇ ਦਿਹਾਤੀ ਇਲਾਕਿਆਂ ਵਿੱਚ ਅਧਿਆਪਕਾਂ, ਲੇਖਕਾਂ, ਵਿਦਵਾਨਾਂ, ਪਤਰਕਾਰਾਂ, ਖੋਜੀਆਂ ਅਤੇ ਆਮ ਪਾਠਕਾਂ ਨੂੰ ਮੁਫ਼ਤ ਦਿੱਤੀਆਂ ਜਾਂਦੀਆਂ ਹਨ ਤਾਂ ਜੋ ਉਹ ਸਥਾਨਕ ਦੇਸ਼ ਭਗਤੀ ਤੋਂ ਪ੍ਰੇਰਤ ਹੋ ਕੇ ਲਿਖਣ ਜਿਸ ਨਾਲ ਪੁਸਤਕਾਂ ਸਬੰਧੀ ਇਕ ਨਵੀਂ ਜਾਗਰਤੀ ਆ ਸਕੇ । ਇਸ ਨਾਲ ਪੰਜਾਬ ਦਾ ਇਹ ਸਰਹੱਦੀ ਰਾਜ ਭਾਰਤ ਦੇ ਸਭਿਆਚਾਰਕ ਤੇ ਭਾਸ਼ਾਈ ਚਿਤਰ ਤੇ ਉਵੇਂ ਹੀ ਉਘੜ ਆਵੇਗਾ ਜਿਵੇਂ ਅੱਜ ਤੋਂ 264 ਵਰ੍ਹੇ ਪਹਿਲੋਂ ਗੁਰੂ ਗੋਬਿੰਦ ਸਿੰਘ ਜੀ ਨੇ ਦਮਦਮਾ ਸਾਹਿਬ, ਗੁਰੂ ਕੀ ਕਾਂਸ਼ੀ ਵਿਖੇ ਭਵਿੱਖ ਬਾਣੀ ਕੀਤੀ ਸੀ :

ਅਨਪੜ੍ਹ ਕੋਊ ਨ ਰਹਿਨੇ ਪਾਵੈ
ਬਾਲਕ ਬਿਰਧ ਸਭ ਸੋਧ ਪੜ੍ਹਾਵੈ ।

# ਦੀਨਾ—ਜ਼ਫ਼ਰਨਾਮੇ ਦੀ ਗੂੰਜ



ਸ. ਗੁਰਬਚਨ ਸਿੰਘ, ਆਈ. ਏ. ਐਸ,
ਸੰਯੁਕਤ ਸਕੱਤਰ ਸਿਖਿਆ ਅਤੇ ਭਾਸ਼ਾ, ਪੰਜਾਬ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸਾਲ 1699 ਦੀ ਇਤਿਹਾਸਕ ਵਿਸਾਖੀ ਵਾਲੇ ਦਿਨ ਸਮਾਜਵਾਦੀ ਲੋਕ ਰਾਜ ਦਾ ਸਿਧਾਂਤ ਸੰਸਾਰ ਅੱਗੇ ਰਖਿਆ । ਯੂਰਪ ਵਿੱਚ ਇਨ੍ਹਾਂ ਵਿਚਾਰਾਂ ਦਾ ਮੁੱਢ 1789 ਵਿੱਚ ਬਝਾ । ਇਸ ਤਰ੍ਹਾਂ ਗੁਰ ਸਾਹਿਬ ਨੇ ਇਕ ਸਦੀ ਪਹਿਲਾਂ ਹੀ ਆ ਰਹੇ ਇਨਕਲਾਬ ਦੀ ਨੁਹਾਰ ਵਲ ਸੰਕੇਤ ਕੀਤਾ । ਉਨ੍ਹਾਂ ਨੇ ਜਾਬਰ ਮੁਗ਼ਲ ਹਕੂਮਤ ਨੂੰ ਚੈਲੰਜ ਕੀਤਾ । ਉਨ੍ਹਾਂ ਦੇ ਰਿਨਕਲਾਬੀ ਵਿਚਾਰਾਂ ਨੇ ਇਤਿਹਾਸ ਨੂੰ ਨਵਾਂ ਰੁੱਖ ਦਿੱਤਾ ਅਤੇ ਉਨ੍ਹਾਂ ਨੇ ਭਾਰਤ ਦੇ ਉਤਰੀ ਹਿੱਸੇ ਵਿੱਚ ਪੰਜਾਬੀ ਰਾਜ ਦੀ ਕਾਇਮੀ ਦੀ ਸੇਧ ਵਿੱਚ ਕਾਫ਼ੀ ਸਫ਼ਲਤਾ ਪ੍ਰਾਪਤ ਕੀਤੀ। ਜਿਲ੍ਹਾ ਫ਼ੀਰੋਜ਼ਪੁਰ ਦੀ ਤਸੀਲ ਮੋਗਾ ਦੇ ਪਿੰਡ ਦੀਨਾ ਵਿੱਚ ਬੈਠ ਕੇ ਉਨ੍ਹਾਂ ਨੇ ਆਪਣਾ ਇਤਿਹਾਸਕ ਪੱਤਰ ਲਿਖਿਆ ਜਿਸ ਨੂੰ ਜ਼ਫ਼ਰਨਾਮਾ ਕਿਹਾ ਜਾਂਦਾ ਹੈ । ਇਸ ਵਿੱਚ ਉਨ੍ਹਾਂ ਨੇ ਸ਼ਹਿਨਸ਼ਾਹ ਔਰੰਗਜ਼ੇਬ ਨੂੰ ਉਸ ਦੇ ਜ਼ੁਲਮ ਅਤੇ ਜਬਰ ਕਾਰਣ ਤਾੜਨਾ ਕੀਤੀ । ਦੀਨੇ ਦੀ ਧਰਤੀ ਵਿੱਚੋਂ ਗੁਰੂ ਜੀ ਦੇ ਪਾਵਨ ਚਰਨਾਂ ਦੀ ਛੁਹ ਦੀ ਹਾਲੀ ਤਕ ਵੀ ਖੁਸ਼ਬੋ ਆਉਂਦੀ ਹੈ । ਸੰਨ 1705 ਈਸਵੀ ਵਿੱਚ ਚਮਕੌਰ ਦੀ ਇਤਿਹਾਸਕ ਲੜਾਈ ਤੋਂ ਬਾਦ ਗੁਰੂ ਜੀ ਲੱਗ ਭੱਗ ਦੋ ਮਹੀਨੇ ਇਥੇ ਠਹਿਰੇ । ਜ਼ਫਰਨਾਮੇ ਵਿੱਚ ਉਨ੍ਹਾਂ ਔਰੰਗਜ਼ੇਬ ਦੀ ਇਸ ਪੇਸ਼ਕਸ਼ ਨੂੰ, ਕਿ ਉਹ ਜਾ ਕੇ ਔਰਗਜ਼ੇਬ ਨੂੰ ਮਿਲਣ, ਬੜੇ ਕਰੜੇ ਸ਼ਬਦਾਂ ਵਿੱਚ ਠੁਕਰਾਇਆ ਹੈ । ਜਵਾਬ ਵਿੱਚ ਉਸ ਨੂੰ ਇਹ ਵੀ ਕਿਹਾ ਹੈ ਕਿ ਜੇ ਉਹ ਚਾਹੇ ਤਾਂ ਉਨ੍ਹਾਂ ਨੂੰ ਕਾਂਗੜ ਆਕੇ ਮਿਲ ਲਵੇ । ਉਦੋਂ ਕਾਂਗੜ ਇਕ ਘੁੱਗ ਵਸਦਾ ਕਸਬਾ ਸੀ ਅਤੇ ਪਰਗਨੇ ਦਾ ਸਦਰ ਮੁਕਾਮ ਸੀ। ਦੀਨਾ ਇਸ ਦੇ ਲਾਗੇ ਇਕ ਛੋਟਾ ਜਿਹਾ ਪਿੰਡ ਸੀ ।

ਦੀਨੇ ਦੇ ਪਿੰਡ ਦਾ ਮੁੱਢ ਧਾਲੀਵਾਲ ਜੱਟਾਂ ਦੇ ਵਡੇਰੇ ਦੀਨੇ ਨੇ 1705 ਵਿਚ ਬੰਨ੍ਹਿਆ। ਇਸ ਪਿੰਡ ਦੇ ਬਹਾਦਰ ਵਾਸੀਆਂ ਨੇ ਔਰੰਗਜ਼ੇਬ ਦੇ ਜਬਰ ਦੀ ਪਰਵਾਹ ਨਾ ਕਰਦੇ ਹੋਏ, ਗੁਰੂ ਸਾਹਿਬ ਨੂੰ ਇਥੇ ਆਉਣ ਲਈ ਬੇਨਤੀ ਕੀਤੀ । ਗੁਰੂ ਸਾਹਿਬ ਨੇ ਇਹ ਬੇਨਤੀ ਪ੍ਰਾਵਨ ਕਰ ਲਈ। ਦੀਨੇ ਵਿਖੇ ਗੁਰੂ ਜੀ ਭਾਈ ਦੇਸੂ ਨਾਂ ਦੇ ਤਰਖਾਣ ਦੇ ਘਰ ਠਹਿਰੇ। ਮੌਜੂਦਾ ਗੁਰਦੁਆਰਾ ਜ਼ਫ਼ਰਨਾਮਾ ਲੋਹਗੜ੍ਹ ਸਾਹਿਬ ਉਹ ਅਸਥਾਨ ਹੈ ਜਿਥੇ ਕਿਸੇ ਵੇਲੇ ਉਹ ਮਕਾਨ ਸੀ । ਇਸ ਦੇ ਦੱਖਣ ਵੱਲ ਦੀ ਬਾਰ੍ਹਾਂਦਰੀ ਉਸ ਭੋਰ੍ਹਾ ਸਾਹਿਬ ਦੇ ਉੱਪਰ ਬਣੀ ਹੋਈ ਹੈ ਜਿਸ ਵਿਚ, ਰਵਾਇਤ ਹੈ, ਕਿ ਗੁਰੂ ਸਾਹਿਬ ਸਿਮਰਨ ਕਰਦੇ ਸਨ । ਹੁਣ ਇਸ ਭੋਰ੍ਹੇ ਸਾਹਿਬ ਨੂੰ ਤਹਿਖਾਨੇ ਦੀ ਸ਼ਕਲ ਦੇ ਦਿੱਤੀ ਗਈ ਹੈ । ਇਹ ਦੋਵੇਂ ਯਾਦਗਾਰੀ ਅਸਥਾਨ ਫਰੀਦਕੋਟ ਦੇ ਮਹਾਰਾਜਾ ਸਾਹਿਬ ਨੇ 1857 ਈਸਵੀ ਵਿਚ ਬਣਾਏ ਸਨ । ਇਹ ਤਰੀਕ ਦਰਵਾਜ਼ੇ ਦੇ ਉਪਰ ਉਕਰੀ ਹੋਈ ਹੈ ।

ਖੁਲ੍ਹੀ ਵਲਗਣ ਦੇ ਪੱਛਮੀ ਭਾਗ ਵਿੱਚ ਇਹ ਗੁਰਦੁਆਰਾ ਰੇਤਲੇ ਟਿੱਬੇ ਉੱਤੇ ਉਸਰਿਆ ਹੋਇਆ ਹੈ । ਵਲਗਣ ਵਿੱਚ ਜਾਣ ਲਈ ਉਸਦੇ ਪੱਛਮ ਵੱਲ ਪੌੜੀਆਂ ਹਨ, ਲੇਕਿਨ ਵੱਡਾ ਦਰਵਾਜ਼ਾ ਪੂਰਬ ਵੱਲ ਹੈ ਅਤੇ 32 ਮੀਟਰ × 20 ਮੀਟਰ ਵਿਹੜੇ ਵਿਚ ਖੁਲਦਾ ਹੈ ਜਿਸ ਵਿਚੋਂ ਲਘ ਕੇ ਉਸ ਚਬੂਤਰੇ ਨੂੰ ਪਹੁੰਚੀਦਾ ਹੈ ਇਸ ਉਤੇ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ। ਗੁਰਦੁਆਰਾ ਸਾਹਿਬ ਦੀ ਉਸਾਰੀ ਛੋਟੀਆਂ ਇੱਟਾਂ ਨਾਲ ਕੀਤੀ ਹੋਈ ਹੈ ਅਤੇ ਇਸ ਦੀ ਚਿਣਾਈ ਪਿਆਜ਼ੀ ਚੂਨੇ ਨਾਲ ਕੀਤੀ ਹੋਈ ਹੈ ਅਤੇ ਉਤੇ ਵਧੀਆ

ਚੂਨੇ ਦੇ ਮਸਾਲੇ ਨਾਲ ਪਲਸਤਰ ਕੀਤਾ ਹੋਈਆ ਹੈ। ਇਸ ਇਤਿਹਾਸਕ ਗੁਰਦੁਆਰੇ ਦੇ ਦੁਆਲੇ ਤਿੰਨ ਤਿੰਨ ਡਾਟਦਾਰ ਦਰਵਾਜ਼ੇ ਹਨ, ਜੋ ਹਰਿਮੰਦਰ ਸਾਹਿਬ ਦੇ ਦੁਆਲੇ ਪਰਕਰਮਾ ਕਰਨ ਲਈ ਬਰਾਂਡੇ ਵਿਚ ਖੁਲ੍ਹਦੇ ਹਨ। ਪ੍ਰਕਾਸ਼ ਅਸਥਾਨ ਵਿਖੇ ਪਹੁੰਚਣ ਲਈ ਪਹਿਲਾਂ ਪੂਰਬ ਵੱਲ ਦਰਵਾਜ਼ਾ ਸੀ। 1934 ਈਸਵੀ ਵਿਚ ਦੋ ਹੋਰ ਦਰਵਾਜ਼ੇ, ਇਕ ਉੱਤਰ ਵੱਲ ਅਤੇ ਇਕ ਦੱਖਣ ਵੱਲ ਬਣਾਏ ਗਏ। ਬਰਾਂਡੇ ਦੇ ਦੱਖਣ-ਪੱਛਮੀ ਕੋਨੇ ਵਿਚ ਪੌੜੀਆਂ ਹਨ ਜੋ ਛੱਤ ਨੂੰ ਜਾਂਦੀਆਂ ਹਨ। ਛੱਤ ਦੇ ਐਨ ਵਿਚਕਾਰ ਅਤੇ ਹਰਿਮੰਦਰ ਸਾਹਿਬ ਦੇ ਬਿਲਕੁਲ ਉੱਪਰ ਇਕ ਹੋਰ ਚੋਰਸ ਹਰਿਮੰਦਰ ਹੈ। ਇਸ ਵਿਚ ਇਕ ਪਵਿੱਤਰ ਪਲੰਘ ਪਿਆ ਹੋਇਆ ਹੈ, ਜੋ ਉਸ ਪਲੰਘ ਦਾ ਸੰਕੇਤ ਹੈ ਜਿਸ ਨੂੰ ਗੁਰੂ ਸਾਹਿਬ ਦੀ ਪਾਵਨ ਛਹ ਨਸੀਬ ਹੋਈ ਸੀ।

ਗੁਰਦੁਆਰੇ ਦੀ ਉਸਾਰੀ ਕਲਾ ਮੁਗ਼ਲਈ ਸਟਾਈਲ ਅਤੇ ਸਿੱਖ ਉਸਾਰੀ ਕਲਾ ਦਾ ਸੁੰਦਰ ਸੁਮੇਲ ਪੇਸ਼ ਕਰਦੀ ਹੈ। ਇਹ ਸਟਾਈਲ 19ਵੀਂ ਸਦੀ ਵਿਚ ਪ੍ਰਚਲਤ ਹੋਇਆ। ਇਸ ਦੀ ਬੁਨਿਆਦ ਭਾਵੇਂ ਮੁਗਲਈ ਉਸਾਰੀ ਕਲਾ ਵਿਚ ਹੀ ਹੈ, ਪਰੰਤੂ ਇਸ ਨੂੰ ਸੰਗਤ ਦੀਆਂ ਲੋੜਾਂ ਮੁਤਾਬਕ ਢਾਲਿਆ ਗਿਆ ਹੈ।

ਦੋਹਾਂ ਹਰਿਮੰਦਰਾਂ ਅਤੇ ਬਰਾਂਡਿਆਂ ਦੀਆਂ ਕੰਧਾਂ ਉੱਤੇ ਚਿਤਰਕਾਰੀ ਕੀਤੀ ਹੋਈ ਹੈ। ਛੱਤਾਂ ਉੱਤੇ ਇਨ੍ਹਾਂ ਚਿਤਰਾਂ ਦੇ ਰੰਗ ਅਜੇ ਵੀ ਤਾਜ਼ਾ ਹਨ। ਇਹ ਚਿਤਰ ਸਿੱਖ ਰਾਜ ਦੇ ਪਿਛਲੇਰੇ ਕਾਲ ਵਿੱਚ ਬਣਾਏ ਪਰਤੀਤ ਹੁੰਦੇ ਹਨ ਪਰੰਤੂ ਇਨ੍ਹਾਂ ਵਿਚ ਕੁਲੂ-ਮੰਡੀ ਦਾ ਪਹਾੜੀ ਪ੍ਰਭਾਵ ਵੀ ਨਜ਼ਰ ਆਉਂਦਾ ਹੈ ਜਿਸ ਦਾ ਕਾਰਨ ਸ਼ਾਇਦ ਇਹ ਹੈ ਕਿ ਜਾਂ ਤਾਂ ਚਿਤਰਕਾਰਾਂ ਨੇ ਇਹ ਤਸਵੀਰਾਂ ਪਹਿਲਾਂ ਪ੍ਰਾਪਤ ਸਬੰਧਤ ਹਾਵਲਿਆਂ ਤੋਂ ਤਿਆਰ ਕੀਤੀਆਂ ਜਾਂ ਉਹ ਆਪ ਉਸ ਇਲਾਕੇ ਦੇ ਸਨ। ਭਾਰਤੀ ਮਿਥਿਹਾਸ ਦੇ ਵਿਸ਼ੇ ਜਿਵੇਂ ਸਮੁੰਦਰ-ਮੰਥਨ ਅਤੇ ਨਰ ਸਿੰਘ ਅਵਤਾਰ ਤੋਂ ਇਲਾਵਾ ਬਹੁਤ ਸਾਰੀਆਂ ਝਾਕੀਆਂ, ਸਾਖੀਆਂ, ਰਮਾਇਣ ਅਤੇ ਮਹਾਂਭਾਰਤ ਵਿਚੋਂ ਲਈਆਂ ਗਈਆਂ ਹਨ। ਇਨ੍ਹਾਂ ਚਿਤਰਾਂ ਤੇ ਨਾਥ ਸੰਪ੍ਰਦਾਇ ਦਾ ਪ੍ਰਭਾਵ ਵੀ ਜ਼ਾਹਰ ਹੁੰਦਾ ਹੈ। ਜਾਪਦਾ ਹੈ ਕਿ ਇਹ ਸਾਰੇ ਚਿਤਰ ਇਕੋ ਹੀ ਚਿਤਰਕਾਰ ਦੇ ਬਣਾਏ ਹੋਏ ਨਹੀਂ ਸਗੋਂ ਇਸ ਮੰਤਵ ਲਈ ਤਿੰਨ ਚਾਰ ਚਿਤਰਕਾਰ ਲਾਏ ਗਏ ਹੋਣਗੇ। ਇਨ੍ਹਾਂ ਵਿਚੋਂ ਮੁੱਖ ਚਿਤਰ ਗੁਰੂ ਨਾਨਕ ਸਾਹਿਬ ਦੀ ਮੱਕੇ ਦੀ ਯਾਤਰਾਂ, ਗੁਰੂ ਗੋਬਿੰਦ ਸਿੰਘ ਜੀ ਤੇ ਉਨ੍ਹਾਂ ਦੇ ਪੰਜ ਪਿਆਰੇ, ਅਕਾਲੀ ਫੂਲਾ ਸਿੰਘ ਅਤੇ ਗੋਪੀਆਂ ਦੁਆਰਾ ਮਿਲ ਕੇ ਬਣਾਏ ਹਾਥੀ ਜਿਸ ਉੱਤੇ ਰਾਧਾ ਅਤੇ ਕ੍ਰਿਸ਼ਨ ਮਹਾਰਾਜ ਸਵਾਰ ਹਨ, ਨਾਲ ਸਬੰਧ ਰਖਦੇ ਹਨ,। ਹਰਿਮੰਦਰ ਸਾਹਿਬ ਦੀਆਂ ਛੱਤਾਂ ਅਤੇ ਬਰਾਂਡਿਆਂ ਦੀਆਂ ਕੰਧਾਂ ਤੇ ਬਹੁਤ ਸਾਰੀਆਂ ਥਾਵਾਂ ਉਤੇ ਬੜੇ ਵਧੀਆ ਫੁਲਾਂ ਬੂਟਿਆਂ ਦੇ ਅਤੇ ਰੇਖਕੀ ਡੀਜ਼ਾਈਨ ਬਣੇ ਹੋਏ ਹਨ। ਇਨ੍ਹਾਂ ਚਿਤਰਾਂ ਤੋਂ ਉਸ ਦੇ ਸਿਖ ਧਰਮ ਤੋਂ ਇਲਾਵਾ ਸਮਾਜਿਕ-ਆਰਥਿਕ ਜੀਵਨ ਅਤੇ ਖ਼ਾਸ ਤੋਰ ਤੇ ਉਸ ਸਮੇਂ ਦੀਆਂ ਪੁਸ਼ਾਕਾਂ ਬਾਰੇ ਵੀ ਕਾਫੀ ਜਾਣਕਾਰੀ ਮਿਲਦੀ ਹੈ।

ਗੁਰੂ ਜੀ ਦੀ ਇਸ ਯਾਤਰਾ ਦੇ ਸਮੇਂ ਦੀਨੇ ਦੇ ਆਲੇ ਦੁਅਲੇ ਜ਼ਿੰਦਗੀ ਦਾ ਉਭਾਰ ਆਪਣੇ ਸਿਖਰ ਤੇ ਸੀ। ਦੀਨੇ ਅਤੇ ਕਾਂਗੜ ਦੇ ਦੁਆਲੇ ਘੁੱਗ ਵਸਦੇ ਪਿੰਡਾਂ ਦਾ ਇਕ ਝੁੰਡ ਸੀ। ਹੁਣ ਵੀ ਦੀਨਾ ਅਤੇ ਗਾਂਗੜ ਦੇ ਪਿੰਡਾਂ ਵਿਚ ਅਤੇ ਇਨ੍ਹਾਂ ਦੇ ਨੇੜੇ ਤੇੜੇ ਮਿਲਦੇ ਮਿੱਟੀ ਦੇ ਟੁੱਟੇ ਭੱਜੇ ਬਰਤਨ, ਇੱਟਾਂ-ਰੋੜੇ ਅਤੇ ਕੋਲੇ ਇਨ੍ਹਾਂ ਦੀ ਯਾਦ ਦਿਵਾਉਂਦੇ ਹਨ। ਇਨ੍ਹਾਂ ਸਥਾਨਾਂ ਦਾ ਕਾਲ ਨਿਰਸੰਦੇਹ ਅਗੇਤਾ-ਮੱਧ-ਕਾਲ ਮਿਥਿਆ ਜਾ ਸਕਦਾ ਹੈ। ਦੀਨੇ ਦੇ ਗੁਰਦੁਆਰੇ ਸਾਹਿਬ ਦੇ ਪੱਛਮ ਅਤੇ ਦੱਖਣ-ਪੱਛਮ ਵਿਚ ਸੰਘਣੀ ਵਸੋਂ ਸੀ ਉਥੇ ਦੀ ਥੇਹ ਦੇ ਇੱਟਾਂ-ਰੋੜੇ, ਅਸਥੀਆਂ ਆਦਿ ਇਸ ਦੀ ਪੁਰਾਤਨਤਾ ਦੀ ਸਾਖੀ ਭਰਦੇ ਹਨ।

ਦੀਨੇ ਦੀ ਪਾਵਨ ਧਰਤੀ ਵਿਚੋਂ ਜ਼ਫ਼ਰਨਾਮੇ ਦੀ ਗੂੰਜ ਅੱਜ ਵੀ ਸੁਣੀ ਜਾ ਸਕਦੀ ਹੈ। ਇਸ ਧਰਤੀ ਦਾ ਹਰ ਜ਼ਰ੍ਰਾ ਗੁਰੂ ਸਾਹਿਬ ਦੇ ਪਵਿਤਰ ਚਰਨਾਂ ਦੀ ਛੁਹ ਦੀ ਸਾਖੀ ਭਰਦਾ ਹੈ।

ਦੀਨੇ ਦੇ ਇਲਾਕੇ ਤੋਂ ਇਲਾਵਾ, ਪੁਰਾਤਤਵ ਵਿਭਾਗ ਨੇ ਕਈ ਹੋਰ ਅਸਥਾਨਾਂ ਦਾ ਵੀ ਸਰਵੇਖਣ ਕੀਤਾ ਹੈ ਅਤੇ ਇਨ੍ਹਾਂ ਵਿਚੋਂ ਕਈ ਥਾਵਾਂ ਨੂੰ ਗੁਰੂ ਸਾਹਿਬਾਨ ਦੀ ਛੁਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇਨ੍ਹਾਂ ਅਸਥਾਨਾਂ ਤੋਂ ਮਿਲੀਆਂ ਚੀਜ਼ਾਂ ਨਾਲ ਕਾਫੀ ਹੌਸਲਾ ਅਫ਼ਜ਼ਾਈ ਹੁੰਦੀ ਹੈ। ਕਈ ਸੂਰਤਾਂ ਵਿਚ ਇਨਾਂ ਥਾਵਾਂ ਦਾ ਸਭਿਆਚਾਰਕ ਪਿਛੋਕੜ 1500 ਈਸਾ ਪੂਰਵ ਤਕ ਵੀ ਜਾਂਦਾ
ਹੌਸਲਾ ਅਫ਼ਜ਼ਾਈ ਹੁੰਦੀ ਹੈ। ਕਈ ਸੂਰਤਾਂ ਵਿਚ ਇਨਾਂ ਥਾਵਾਂ ਦਾ ਸਭਿਆਚਾਰਕ ਪਿਛੋਕੜ 1500 ਈਸਾ ਪੂਰਵ ਤਕ ਵੀ ਜਾਂਦਾ
ਹੈ ਇਸ ਨਾਲ ਇਨ੍ਹਾਂ ਅਸਥਾਨਾਂ ਦੀ ਅਹਿਮੀਅਤ ਵਿਚ ਹੋਰ ਵੀ ਵਾਧਾ ਹੁੰਦਾ ਹੈ।



ਲਾਲ ਸਿੰਘ
ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ

## ਕਲਮ ਦੀ ਕਰਾਮਾਤ ਦਾ ਥਾਂ

ਪਿੰਡ ਦੀਨਾ-ਕਾਂਗੜ ਦੋ ਜੁੜਵੇਂ ਪਿੰਡ ਹਨ । ਅਜੋਕੇ ਪੰਜਾਬ ਦੀ ਭੂਗੋਲਿਕ ਵੰਡ ਅਨੁਸਾਰ ਪਹਿਲਾ ਜ਼ਿਲ੍ਹਾ ਫ਼ੀਰੋਜ਼ਪੁਰ ਦਾ ਪਿੰਡ ਹੈ ਅਤੇ ਦੂਜਾ ਜ਼ਿਲ੍ਹਾ ਬਠਿੰਡੇ ਦਾ । ਇਤਿਹਾਸ ਦੇ ਤਾਣੇ ਬਾਣੇ ਵਿਚ ਇਹ ਦੋਵੇਂ ਪਿੰਡ ਇਕੋ ਕਰਕੇ ਜਾਣੇ ਜਾਂਦੇ ਹਨ । ਇਕ ਦਾ ਨਾਂ ਦੂਜੇ ਤੋਂ ਬਿਨਾਂ ਅਧੂਰਾ ਰਹਿ ਜਾਂਦਾ ਹੈ । ਇਥੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜ਼ੁਲਮ, ਜ਼ਬਰ ਤੇ ਤਕੱਬਰ ਨੂੰ ਦਯਾ, ਮਿੱਠਤ ਤੇ ਹਲੀਮੀ ਨਾਲ ਝੰਜੋੜ ਕੇ ਰਾਕਸ਼ੀ ਸ਼ਕਤੀ ਦੇ ਘੁੰਡ ਮਰੋੜ ਦਿੱਤੇ ਸਨ । ਇਉਂ ਇਹ ਸਥਾਨ ਪੰਜਾਬ ਦਾ ਕੇਂਦਰ ਬਿੰਦੂ ਹੈ ਜਿੱਥੋਂ ਅਕਾਲ ਪੁਰਖ ਦੀ ਲੁਕਵੀਂ ਖੇਡ ਦੇ ਮਹਾਨ ਨਾਇਕ ਦਸ਼ਮੇਸ਼ ਪਿਤਾ ਨੇ ਕਲਮ ਦੀ ਛੁਹ ਨਾਲ ਰਾਜ ਸੱਤਾ, ਧਨ-ਮਾਲ ਤੇ ਫੌਜੀ ਸ਼ਕਤੀ ਨੂੰ ਸ਼ਬਦ ਦੇ ਇਕ ਤੀਰ ਨਾਲ ਵਿੰਨ੍ਹ ਸੁਟਿਆ ਅਤੇ ਸੰਤ–ਬਾਣੀ ਦੇ ਇਸ ਮਹਾਨ ਵਾਕ ਨੂੰ ਸਾਕਾਰ ਕੀਤਾ—

"ਕਬੀਰ ਸਤਿਗੁਰ ਸੂਰਮੇ ਵਾਹਿਆ ਬਾਣ ਜੋ ਏਕ,
ਲਾਗਤ ਹੀ ਭੁੋ ਗਿਰ ਪੜਾ, ਪੜਾ ਕਲੇਜੇ ਛੇਕ ।"

ਪਿੰਡ ਦੀਨੇ ਦੇ ਇਸ ਥਾਂ ਨੂੰ ਗੁਰਦਵਾਰਾ ਲੋਹਗੜ੍ਹ ਸਾਹਿਬ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਗੁਰਦੁਵਾਰਾ ਲੋਹ ਗੜ੍ਹ ਸਾਹਿਬ ਦੇ ਝੂਲਦੇ ਨਿਸ਼ਾਨ ਇਸ ਛੋਟੇ ਜੇਹੇ ਨਗਰ ਨੂੰ ਅਦੁੱਤੀ ਅਜ਼ਮਤ ਦੇਂਦੇ ਹਨ। ਇਹ ਪਿੰਡ ਗੁਰੂ ਗੋਬਿੰਦ ਸਿੰਘ ਜੀ ਦੀ ਕਲਮੀ ਕਰਾਮਾਤ ਨਾਲ ਜੁੜਿਆ ਹੋਇਆ ਹੈ । ਗੁਰੂਦੇਵ ਨੇ ਚਾਰ ਕਰਾਮਾਤਾਂ ਸਮਝਾਈਆਂ ਸਨ — ਪਹਿਲੀ ਰਾਜ ਸੱਤਾ, ਦੂਜੀ ਧਨ, ਤੀਜੀ ਤਲਵਾਰ ਅਤੇ ਚੋਥੀ ਸ਼ਬਦ ਦੀ ਸਰਬ ਸਮਰਥ ਕਰਾਮਾਤ । ਦੀਨਾ ਪਿੰਡ ਸ਼ਬਦੀ ਕਰਾਮਾਤ ਦਾ ਚਿੰਨ੍ਹ ਹੋਣ ਕਰਕੇ ਪੰਜਾਬ ਜਾਂ ਭਾਰਤ ਦਾ ਹੀ ਨਹੀਂ ਸਗੋਂ ਸੰਸਾਰ ਭਰ ਦੀ ਸ਼ੋਭਾ ਜਿੱਤਣ ਦੇ ਸਮਰਥ ਹੈ ।

ਪਿੰਡ ਦੀਨੇ ਵਿੱਚ ਬੈਠ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਦਿੱਲੀ ਦੇ ਮੁਗਲ ਸਮਰਾਟ ਔਰੰਗਜ਼ੇਬ ਨੂੰ ਇਕ ਇਤਿਹਾਸਕ ਚਿੱਠੀ ਲਿਖੀ। ਇਹ ਚਿੱਠੀ ਫ਼ਾਰਸੀ ਸ਼ੇਅਰਾਂ ਵਿੱਚ ਹੈ । ਉਸ ਸਮੇਂ ਫ਼ਾਰਸੀ ਸਰਕਾਰੀ ਜ਼ਬਾਨ ਸੀ । ਇਸ ਰਚਨਾ ਦਾ ਇਕ ਇਕ ਸ਼ੇਅਰ ਮਨੁੱਖ ਦੇ ਸਵੈਮਾਨ ਨੂੰ ਜਗਾਉਂਦਾ ਹੈ । ਇਨਾਂ ਸ਼ੇਅਰਾਂ ਤੋਂ ਪ੍ਰੇਰਨਾ ਲੈ ਕੇ ਪੰਜਾਬੀਆਂ ਨੇ ਸੱਤ ਸੌ ਸਾਲ ਦੀ ਗੁਲਾਮੀ ਨੂੰ ਝੰਜੋੜ ਕੇ ਪਰ੍ਹਾਂ ਸੁਟ ਦਿੱਤਾ ਸੀ । ਨਵਾਬ ਸਿਰ ਝੁਕਾ ਗਏ ਸਨ ਅਤੇ ਭੂਰਿਆਂ ਵਾਲੇ ਫ਼ਕੀਰਾਂ ਦੇ ਸਰੂਪ ਵਿੱਚੋਂ ਰਾਜ ਭਾਗ ਦੀਆਂ ਲਿਸ਼ਕਾਂ ਨਜ਼ਰੀਂ ਪੈਣ ਲਗ ਗਈਆਂ ਸਨ । ਸਤ ਮੂਰਤ ਗੁਰੂ ਗੋਬਿੰਦ ਸਿੰਘ ਜੀ ਨੇ ਪਹਿਲੀ ਵੇਰ ਜ਼ੁਲਮ, ਜਬਰ ਤੇ ਤਕੱਬਰ ਦੀ ਅਤ ਹੋ ਜਾਣ ਉਤੇ ਇਸ ਚਿੱਠੀ ਵਿੱਚ ਤਲਵਾਰ ਦੀ ਵਰਤੋਂ ਨੂੰ ਜਾਇਜ਼ ਕਰਾਰ ਦਿੱਤਾ :—

"ਚੂ ਕਾਰ ਅਜ਼ ਹਮ ਹੀਲਤੇ ਦਰਗੁਜ਼ਸ਼ਤ ।
ਹਲਾਲ ਅਸਤ ਬੁਰਦਨ ਸ਼ਮਸ਼ੀਰ ਦਸਤ ।"

ਦੀਨੇ ਦੇ ਸੰਦੇਸ਼ ਪਿੱਛੋਂ ਪੰਜਾਬੀਆਂ ਨੇ ਤਲਵਾਰ ਨੂੰ ਚੁੰਮਿਆਂ ਤੇ ਸ਼ਹੀਦੀ ਜਾਮ ਪੀਣ ਲਈ ਉਤਾਵਲੇ ਹੋ ਉਠੇ । ਇਸ ਤੋਂ ਪਿੱਛੋਂ ਪੰਜਾਬ ਦਾ ਇਤਿਹਾਸ ਸ਼ਹੀਦੀ ਸਾਕਿਆਂ ਨਾਲ ਰੰਗਿਆ ਗਿਆ । ਪੰਜਾਬ ਦੀ ਭਗਵੀਂ ਚਾਦਰ ਸੂਰਮਿਆਂ ਨੇ ਆਪਣੇ ਖ਼ੂਨ ਦੀ ਰੰਗਤ ਨਾਲ ਲਾਲ ਗੁਲਾਲ ਬਣਾ ਦਿੱਤੀ । ਪੰਜਾਬੀਆਂ ਦੇ ਬੰਦ ਬੰਦ ਕਟੇ ਗਏ, ਉਨ੍ਹਾਂ ਦੇ ਸਰੀਰ ਆਰਿਆਂ ਨਾਲ ਚੀਰੇ ਗਏ ਤੇ ਜਮੂਰਾਂ ਨਾਲ ਨੋਚੇ ਗਏ, ਮਰਦ ਚਰਖੜੀਆਂ ਤੇ ਚੜ੍ਹੇ, ਅਤੇ ਮਾਵਾਂ ਨੇ ਪੁਤਰਾਂ ਦੀਆਂ ਬੋਟੀਆਂ ਦੇ ਹਾਰ ਗਲਾਂ ਵਿੱਚ ਪੁਆਏ ਪਰ ਸਮੂਹ ਮਰਦ ਤੇ ਇਸਤਰੀਆਂ ਸਿੱਦਕ ਉੱਤੇ ਸਾਬਤ ਰਹੇ । ਇਨ੍ਹਾਂ ਸ਼ਹੀਦੀ ਸਾਕਿਆਂ ਦੀ ਲਾਲੀ ਨੇ ਪੰਜਾਬ ਦਾ ਚਿਹਰਾ ਲਾਲ ਕਰ ਦਿੱਤਾ ਅਤੇ ਜ਼ੁਲਮ, ਜਬਰ ਤੇ ਤਕੱਬਰ ਪੀਲੇ ਭੂਕ ਹੋ ਗਏ । ਗੁਲਾਮ ਪੰਜਾਬ ਆਜ਼ਾਦ ਹੋ ਗਿਆ ਅਤੇ ਪੰਜਾਬੀਆਂ ਨੇ ਇਸ ਖ਼ੁਸ਼ੀ ਨੂੰ ਸ਼ੁਕਰਾਨੇ ਵਜੋਂ ਇਉਂ ਪਰਗਟ ਕੀਤਾ—

"ਦੇਗ ਤੇਗੋ ਫਤਿਹ ਨੁਸਰਤ ਬੇਦਰੰਗ ।
ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ ।'

ਚਿੜੀਆਂ ਤੋਂ ਬਾਜ਼ ਤੁੜਵਾਉਣਾ ਤੇ ਗਿਦੜੋਂ ਸ਼ੇਰ ਬਣਾ ਦੇਣਾ ਕਰਾਮਾਤ ਦਾ ਇਕ ਅੰਗ ਸੀ ਤੇ ਦੂਜਾ ਅੰਗ ਜ਼ਾਲਮ ਦੇ ਪੱਥਰ-ਦਿਲ ਨੂੰ ਮੋਮ ਕਰਨਾ ਤੇ ਤੋਬਾ ਤੋਬਾ ਕਰਨ ਲਾਉਣਾ ਸੀ । ਔਰੰਗਜ਼ੇਬ ਪੱਥਰ ਹੋ ਗਿਆ ਸੀ । ਉਸ ਨੇ ਆਪਣੇ ਪਿਤਾ ਨੂੰ ਪਾਣੀ ਦੇ ਇਕ ਪਿਆਲੇ ਤੋਂ ਤਰਸਾ ਤਰਸਾ ਕੇ ਮਾਰਿਆ ਸੀ। ਆਪਣੇ ਭਰਾਵਾਂ ਨੂੰ ਲੱਭ ਲੱਭ ਕੇ ਕਤਲ ਕੀਤਾ ਅਤੇ ਉਨ੍ਹਾਂ ਦੀਆਂ ਲਾਸ਼ਾਂ ਨੂੰ ਦਿੱਲੀ ਦੇ ਬਾਜ਼ਾਰਾਂ ਵਿੱਚ ਘਸੀਟ ਘਸੀਟ ਕੇ ਖੁਆਰ ਕੀਤਾ । ਪੀਰਾਂ, ਫ਼ਕੀਰਾਂ, ਬਰਾਹਮਣਾਂ, ਕਲਾਕਾਰਾਂ, ਸਾਹਿਤਕਾਰਾਂ, ਸੰਗੀਤਕਾਰਾਂ, ਆਦਿ ਨੂੰ ਮਿਟਾ ਦੇਣਾ ਉਸ ਦਾ ਨਿਸ਼ਾਨਾ ਸੀ ਤਾਂ ਜੋ ਸਭ ਕੋਮਲ ਸ਼ਕਤੀਆਂ ਉਸ ਦੇ ਪੱਥਰ ਦਿਲ ਵਾਂਗ ਪੱਥਰ ਬਣ ਜਾਣ । ਉਸ ਦੀ ਬੇਟੀ ਆਪਣੇ ਪਿਤਾ ਦੀ ਕਠੋਰਤਾ ਨੂੰ ਪਛਾਣ ਕੇ ਭਾਰਤ ਦੀਆਂ ਮਿੱਠ-ਬੋਲੀਆਂ ਬੁਲਬੁਲਾਂ ਨੂੰ ਚੁਪ ਗੜੁਪ ਹੋਣ ਲਈ ਪਰੇਰਨਾ ਦੇਂਦੀ ਸੀ ਕਿਉਂਕਿ ਬਾਦਸ਼ਾਹ ਸਲਾਮਤ ਦੀ ਤਬੀਅਤ ਉਨ੍ਹਾਂ ਦੀ ਮਿੱਠੀ ਤੇ ਸੰਗੀਤਮਈ ਆਵਾਜ਼ ਤੋਂ ਘਬਰਾਉਂਦੀ ਸੀ । ਬਾਦਸ਼ਾਹ ਸਮੂਹ ਸਾਕ ਸਬੰਧੀਆਂ, ਸਰਦਾਰਾਂ, ਅਹਿਲਕਾਰਾਂ, ਪੀਰਾਂ ਫਕੀਰਾਂ ਤੇ ਰਈਅਤ ਨੂੰ ਸ਼ਕ ਦੀ ਨਜ਼ਰ ਨਾਲ ਵੇਖਦਾ ਸੀ ।

ਗੁਰੂ ਗੋਬਿੰਦ ਸਿੰਘ ਜੀ ਜਾਣੀ ਜਾਣ ਸਨ । ਉਹ ਪਛਾਣਦੇ ਸਨ ਕਿ ਦਿਲ ਵਰਗੀ ਦ੍ਰਵੀ-ਭੂਤ ਵਸਤ ਜਦ ਪੱਥਰਾ ਜਾਏ ਤਾਂ ਉਸ ਦੇ ਜਮਉ ਦਾ ਥਰ ਭੰਨਣ ਲਈ ਪਹਿਲਾਂ, ਲਲਕਾਰ ਵੰਗਾਰ ਤੇ ਫੁੰਕਾਰ ਦੇ ਬਾਣ ਮਾਰਨੇ ਲੋੜੀਂਦੇ ਹਨ । ਇਸ ਲਈ ਉਨ੍ਹਾਂ ਅਖੌਤੀ ਆਲਮਗੀਰ ਨੂੰ ਪਹਿਲੋਂ ਤਾੜਣਾ ਭਰਪੂਰ ਸ਼ਬਦਾਂ ਰਾਹੀਂ ਸੰਬੋਧਨ ਕੀਤਾ—

"ਨਾ ਦਾਨਮ ਕਿ ਈਂ ਮਰਦੇ ਪੈਮਾ ਸ਼ਿਕਨ ।
ਕਿ ਦੋਲਤ ਪ੍ਰਸਤੋ ਈਮਾਂ ਫਿਗਨ ।"

"ਨ ਈਮਾਂ ਪ੍ਰਸਤੀ ਨਾ ਔਜ਼ਾਇ ਦੀਂ ।
ਨ ਸਾਹਿਬ ਸ਼ਨਾਸੀ ਨ ਮੁਹਮਦ ਯਕੀਂ ।"

ਧਰਤੀ ਅਵਾਜ਼ ਦੀ ਤਾੜਨਾ ਬੱਝੇ ਥੱਰ ਵਿੱਚ ਛੇਕ ਕਰ ਦਿੰਦੀ ਹੈ ਅਤੇ ਜਮੀਰ ਦੀ ਬੱਝੀ ਘਿੱਘੀ ਨੂੰ ਝੰਜੋੜ ਦਿਦੀ ਹੈ । ਪੱਥਰ ਦਿਲ ਨੂੰ ਪੁਰਾਣੀ ਭਾਰਤੀ ਭਾਸ਼ਾ ਵਿੱਚ ਰਾਕਸ਼ ਜਾਂ ਦੈਂਤ ਕਿਹਾ ਜਾਂਦਾ ਸੀ । ਇਹ ਅੰਦਰ ਮੁਖੀ ਦੈਂਤ ਬਾਹਰ ਦਿਸਦੀਆਂ ਸਭ ਵਸਤਾਂ ਨੂੰ ਭੱਖਣ ਲਈ ਹਲਕਾਏ ਹੁੰਦੇ ਹਨ। ਪੁਰਾਣਿਕ ਕਥਾ ਮੁਤਾਬਿਕ ਹਰਣਕਸ਼ਪ ਦੈਂਤ ਨੇ ਕੁਲ ਖਲਕਤ ਨੂੰ ਭੈ ਭੀਤ ਕਰ ਦਿੱਤਾ ਸੀ। ਚੌਹਾਂ ਕੂਟਾਂ ਵਿੱਚ ਤਰਾਹ ਤਰਾਹ ਹੋ ਰਹੀ ਸੀ । ਹੰਕਾਰੇ ਹੋਏ ਹਰਣਕਸ਼ਪ ਨੇ ਭਗਵਾਨ ਵਲ ਵੀ ਆਪਣੀਆਂ ਲਾਲ ਅੱਖਾਂ ਕੱਢੀਆਂ। ਭਗਵਾਨ ਜਾਣਦਾ ਸੀ ਰਾਖਸ਼ੀ ਬਲ ਬਾਹਰ ਮੁੱਖੀ ਹੁੰਦਾ ਹੈ ਅਤੇ ਅਜੇਹੇ ਹੰਕਾਰੀ ਨੂੰ ਕਾਬੂ ਕਰਨ ਦਾ ਰਾਹ ਉਸ ਦੇ ਅੰਤਰ ਆਤਮੇ ਵਿੱਚ ਪ੍ਰਵੇਸ਼ ਕਰਨਾ ਹੁਦਾ ਹੈ । ਸਰਬ ਸਮਰਥ ਭਗਵਾਨ ਪੁਰਾਣਕ ਕਥਾ ਅਨੁਸਾਰ ਹਰਣਕਸ਼ਪ ਦੇ ਦਿਲ ਵਿੱਚ ਜਾ ਬੈਠਾ ਸੀ ਅਤੇ ਇਉਂ ਉਸ ਨੇ ਵਿਫਰੇ ਰਾਕਸ਼ ਨੂੰ ਕਾਬੂ ਕੀਤਾ ਸੀ । ਇਸੇ ਤਰ੍ਹਾਂ ਧਰਮ ਮੂਰਤ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਜ਼ਮਾਨੇ ਦੇ ਹਰਣਕਸ਼ਪ ਔਰੰਗਜ਼ੇਬ ਦੇ ਦਿਲ ਵਿੱਚ ਮਿੱਠੇ ਬੋਲਾਂ ਰਾਹੀਂ ਜਾ ਧੱਸੇ । ਔਰੰਗਜ਼ੇਬ ਨੇ ਹਜ਼ੂਰ ਦੇ ਪਿਤਾ, ਹਿੰਦ ਦੀ ਚਾਦਰ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਚਾਂਦਨੀ ਚੌਂਕ ਵਿੱਚ ਕਤਲ ਕੀਤਾ ਸੀ । ਉਸ ਨੇ ਦਸ਼ਮੇਸ਼ ਜੀ ਦੇ ਕਲੀਆਂ ਵਰਗੇ

ਮਾਸੂਮ ਪੁਤਰਾਂ ਨੂੰ ਸਰਹੰਦ ਦੀਆਂ ਦੀਵਾਰਾਂ ਵਿੱਚ ਚਿਣਵਾ ਦਿੱਤਾ ਸੀ ਅਤੇ ਸਾਹਿਬ ਅਜੀਤ ਸਿੰਘ ਅਤੇ ਜੁਝਾਰ ਸਿੰਘ ਜੀ ਦੀਆਂ ਟਹਿਕ ਮਹਿਕਦੀਆਂ ਨੁਹਾਰਾਂ ਨੂੰ ਸੰਸਾਰ ਤੋਂ ਓਝਲ ਕਰ ਦਿੱਤਾ ਸੀ। ਪਰ ਸਤਿਗੁਰੂ ਸ਼ਾਂਤਚਿਤ, ਸਨ; ਅਣਡਿੱਠ ਕਰਨਾ ਜਾਣਦੇ ਸਨ; ਰਹਿਮਤ ਤੇ ਬਖ਼ਸ਼ਸ਼ ਦੇ ਸਾਗਰ ਸਨ ਅਤੇ ਵੈਰ ਜਾਂ ਕੀਨਾ ਉਨਾਂ ਦੇ ਨੇੜੇ ਕਦਾਚਿਤ ਫੜਕ ਨਹੀਂ ਸਕਦਾ ਸੀ। ਭਾਈ ਨੰਦ ਲਾਲ ਜੀ ਨੇ ਸ੍ਰੀ ਦਸਮੇਸ਼ ਜੀ ਦੇ ਨੂਰੀ ਪੱਖ ਨੂੰ ਇਉਂ ਉਜਾਗਰ ਕੀਤਾ—

"ਕੁਫਰ ਅਸਤ ਦਰ ਤਰੀਕਤੇ ਮਾ ਕੀਨਾ ਦਾਸ਼ਤਨ ।
ਆਈਨੇ ਮਾ ਅਸਤ ਸੀਨਾਂ ਚੁ ਆਈਨਾਂ ਦਾਸ਼ਤਨ ।"

ਆਪਣੀ ਇਸੇ ਅਜ਼ਮਤ ਨੂੰ ਪਰਗਟਾਉਂਦਿਆਂ ਕਲਗੀਧਰ ਨੇ ਜ਼ਫਰਨਾਮੇ ਵਿੱਚ ਔਰੰਗਜ਼ੇਬ ਨੂੰ ਇਉਂ ਸੰਬੋਧਨ ਕੀਤਾ—

"ਕਿ ਹੁਸਨਲ ਜਮਾਲ ਅਸਤੋ ਰੌਸ਼ਨ ਜ਼ਮੀਰ ।
ਖੁਦਾਵੰਦਿ ਮੁਲਕ ਅਸਤ ਸਾਹਿਬ ਅਮੀਰ ।"

"ਐ ਔਰੰਗਜ਼ੇਬ, ਤੇਰੇ ਅੰਦਰ ਭੀ ਜ਼ਮੀਰ ਦੀ ਰੋਸ਼ਨੀ ਹੈ, ਤੂੰ ਏਸ ਚਾਨਣ ਵਿੱਚ ਆਪਣੇ ਅਸਲੀ ਹੁਸਨ ਨੂੰ ਤੱਕ, ਤੂੰ ਨਿਰਾ ਮੁਲਕ ਅਤੇ ਮਾਲ ਦੇ ਖਜ਼ਾਨਿਆਂ ਦਾ ਮਾਲਕ ਨਹੀਂ ਜਿਨ੍ਹਾਂ ਦੀ ਰਾਖੀ ਲਈ ਤੂੰ ਜ਼ਾਲਮ ਹੋ ਗਿਆ ਹੈਂ; ਤੂੰ ਜੋ ਰੋਸ਼ਨ ਜ਼ਮੀਰ ਹੋ ਕੇ ਆਪਣੇ ਅੰਦਰ ਤੱਕੇਂ ਤਦ ਤੈਨੂੰ ਆਪਣਾ ਬਖਸ਼ਿੰਦ ਰੂਪ ਨਜ਼ਰ ਆ ਜਾਏਗਾ।"

'ਜ਼ਫਰਨਾਮਾ' ਨਾਂ ਇਹ ਖਤ ਜੋ ਕਾਵਿ, ਕਲਾ ਤੇ ਸੰਗੀਤ ਦੇ ਨਾਲ ਅਣਿਆਲਾ ਤੀਰ ਬਣਾਇਆ ਗਿਆ ਸੀ ਜਦੋਂ ਦੱਖਣ ਵਿੱਚ ਔਰੰਗਜ਼ੇਬ ਨੂੰ ਮਿਲਿਆ ਅਤੇ ਉਸ ਨੇ ਬੀਮਾਰੀ ਦੀ ਸੂਰਤ ਵਿੱਚ ਇਕ ਇਕ ਸ਼ੇਅਰ ਨੂੰ ਸੁਣਿਆ ਤਾਂ ਔਰੰਗਜ਼ੇਬ ਦੀ ਜ਼ਮੀਰ ਬੋਲ ਉਠੀ; ਉਹ ਕੁਰਲਾ ਪਿਆ ਤੇ ਉਸ ਦੇ ਕੀਤੇ ਕਾਰਨਾਮੇ ਸਾਹਮਣੇ ਆ ਖੜੋਤੇ । ਕਿਧਰੇ ਪਿਓ ਦਾ ਕਤਲ; ਕਿਧਰੇ ਭਰਾਵਾਂ ਦਾ ਖੂਨ; ਕਿਧਰੇ ਫਕੀਰਾਂ ਉੱਤੇ ਚਲਾਈ ਤਲਵਾਰ; ਕਿਧਰੇ ਸੰਗੀਤਕਾਰਾਂ ਤੇ ਕਲਾਕਰਾਂ ਉਤੇ ਕੀਤੇ ਜ਼ੁਲਮ ਫਿਲਮ ਦੀ ਰੀਲ ਵਾਂਗ ਅੰਤਸ਼–ਕਰਣ ਦੀਆਂ ਅੱਖਾਂ ਅੱਗੇ ਆ ਕੇ ਉਸ ਨੂੰ ਭੈ ਭੀਤ ਕਰਨ ਲਗੇ । ਉਸ ਨੂੰ ਇਨਸਾਨ ਦਾ ਤੁੱਛਪੁਣਾ ਯਾਦ ਆਇਆ ਉਸ ਨੇ ਘਬਰਾਹਟ ਵਿੱਚ ਮੀਰ ਮੁਨਸ਼ੀ ਨੂੰ ਇਉਂ ਲਿਖਾਉਣਾ ਸ਼ੁਰੂ ਕੀਤਾ —

"ਮੁਝੇ ਅਪਣਾ ਪਤਾ ਨਹੀਂ ਗੁਨਾਹ ਬਹੁਤ ਕੀਏ ਹੈਂ
ਮਾਲੂਮ ਨਹੀਂ ਕਿਸ ਸਜ਼ਾ ਮੇਂ, ਗਿਰਫਤਾਰ ਹੂੰਗਾ ।"

ਇਉਂ ਔਰੰਗਜ਼ੇਬ ਦੀ ਜ਼ਮੀਰ ਗੁਰੂ ਗੋਬਿੰਦ ਸਿੰਘ ਦੇ ਬੋਲਾਂ ਨੇ ਵਿੰਨ੍ਹ ਦਿੱਤੀ ਅਤੇ ਜ਼ਮਾਨੇ ਦਾ ਸਭ ਤੋਂ ਵੱਡਾ ਹੰਕਾਰੀ ਦੱਖਣ ਵਿੱਚ ਛੋਟੇ ਜੇਹੇ ਪਿੰਡ ਖੁਲਦਾਬਾਦ ਵਿੱਚ ਸ਼ਬਦ–ਤੀਰਾਂ ਨਾਲ ਘਾਇਲ ਹੋ ਕੇ ਆਪਣੇ ਆਪ ਉਤੇ ਲਾਹਨਤਾਂ ਪਾਉਂਦਾ ਹੋਇਆ ਚਲਦਾ ਬਣਿਆ ਅਤੇ ਖੁਲਦਾਬਾਦ ਦਾ ਨਿਗੂਣਾ ਜਿਹਾ ਮਕਬਰਾ ਜ਼ਾਲਿਮ, ਹੰਗਾਰੀ ਤੇ ਤਕੱਬਰੀ ਨੂੰ ਮਿਟੀ ਵਿੱਚ ਹੋਇਆ ਦਰਸਾ ਰਿਹਾ ਹੈ । ਇਸ ਦੇ ਉਲਟ ਗੁਰਦੁਵਾਰਾ ਲੋਹਗੜ੍ਹ ਸਾਹਿਬ ਦੀ ਸਥਿਰ ਇਮਾਰਤ ਅਤੇ ਚੌਗਿਰਦੇ ਦੇ ਪਿੰਡਾਂ ਵਿੱਚ ਬਣੇ ਹੋਏ ਆਲੀਸ਼ਾਨ ਗੁਰਦਵਾਰੇ ਤਖਤੂਪੁਰਾ, ਦਿਆਲਪੁਰਾ, ਮਧੇਯ, ਭਦੌੜ ਤੇ ਚਲਾਲ ਦੇ ਫਰਾਟੇ ਮਾਰਦੇ ਨਿਸ਼ਾਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਨੂੰ ਤਾਜ਼ਾ ਕਰਵਾ ਰਹੇ ਹਨ, ਜਿਨ੍ਹਾਂ ਕਠੋਰਚਿਤ, ਜ਼ਾਲਮ ਦੀ ਜ਼ਮੀਰ ਨੂੰ ਦਯਾ ਤੇ ਤਰਸ ਭਾਵਨਾਂ ਵਿੱਚ ਆ ਕੇ ਸ਼ਬਦਾਂ ਦੀ ਧੂਨੀ ਰਾਹੀਂ ਤੌਬਾ ਤੌਬਾ ਕਰਨ ਲਈ ਮਜਬੂਰ ਕਰ ਦਿੱਤਾ । ਇਉਂ, ਗੁਰਦੁਵਾਰਾ ਲੋਹਗੜ੍ਹ ਸਾਹਿਬ ਦੀਨਾ ਧਰਮ ਧੁਜਾ ਦਾ ਅਮਰ ਨਿਸ਼ਾਨ ਹੈ ।

---

ਛਾਪਕ-ਉਪ-ਕੰਟਰੋਲਰ, ਛਪਾਈ ਅਤੇ ਲਿਖਣ ਸਮੱਗਰੀ, ਪੰਜਾਬ, ਪਟਿਆਲਾ ।

